ਭੁੱਲਿਆ ਕਰਦਾ। ਸੋ ਦੁਨੀਆਂਦਾਰੀ ਦੇ ਨਾਲ ਸਾਡਾ ਮਨ ਗੁੱਡੀ ਬਣਿਆ ਹੋਇਆ ਹੈ। ਉਹਨੂੰ ਅਸੀਂ ਪਿਆਰ ਦੀ ਡੋਰੀ ਪਾ ਕੇ ਬੰਨ੍ਹਿਆ ਹੋਇਆ ਹੈ। ਇਸ ਤਰ੍ਹਾਂ ਪੜ੍ਹ ਲਓ –

***ਧਾਰਨਾ – ਮਨ ਮੇਰਾ ਓ, ਗੁਡੀਆ ਬਣੇ – 2, 2.***
***ਓਹ ਤਾਂ ਬੰਨ੍ਹਿਆ ਪ੍ਰੇਮ ਵਾਲੀ ਡੋਰੀ – 2, 2***
***ਓਹ ਤਾਂ ਬੰਨ੍ਹਿਆ ਪ੍ਰੇਮ ਵਾਲੀ ਡੋਰੀ***
***ਪਿਆਰਿਓ! ਗੁਡੀਆ ਬਣੇ,***
***ਮਨ ਮੇਰਾ ਓ ਗੁਡੀਆ ਬਣੇ ,.......।***

***ਆਨੀਲੇ ਕਾਗਦੁ ਕਾਟੀਲੇ ਗੂਡੀ ਆਕਾਸ ਮਧੇ ਭਰਮੀਅਲੇ॥***
***ਪੰਚ ਜਨਾ ਸਿਉ ਬਾਤ ਬਤਊਆ ਚੀਤੁ ਸੁ ਡੋਰੀ ਰਾਖੀਅਲੇ॥***
***ਮਨੁ ਰਾਮ ਨਾਮਾ ਬੇਧੀਅਲੇ॥***
***ਜੈਸੇ ਕਨਿਕ ਕਲਾ ਚਿਤੁ ਮਾਂਡੀਅਲੇ॥***
***ਆਨੀਲੇ ਕੁੰਭੁ ਭਰਾਈਲੇ ਊਦਕ ਰਾਜ ਕੁਆਰਿ ਪੁਰੰਦਰੀਏ॥***
***ਹਸਤ ਬਿਨੋਦ ਬੀਚਾਰ ਕਰਤੀ ਹੈ ਚੀਤੁ ਸੁ ਗਾਗਰਿ ਰਾਖੀਅਲੇ॥***
***ਮੰਦਰੁ ਏਕੁ ਦੁਆਰ ਦਸ ਜਾ ਕੇ ਗਊ ਚਰਾਵਨ ਛਾਡੀਅਲੇ॥***
***ਪਾਂਚ ਕੋਸ ਪਰ ਗਊ ਚਰਾਵਤ ਚੀਤੁ ਸੁ ਬਛਰਾ ਰਾਖੀਅਲੇ॥***
***ਕਹਤ ਨਾਮਦੇਉ ਸੁਨਹੁ ਤਿਲੋਚਨ ਬਾਲਕੁ ਪਾਲਨ ਪਉਢੀਅਲੇ॥***
***ਅੰਤਰਿ ਬਾਹਰਿ ਕਾਜ ਬਿਰੂਧੀ ਚੀਤੁ ਸੁ ਬਾਰਿਕ ਰਾਖੀਅਲੇ॥***
***ਪੰਨਾ – 972***

ਮਾਂ ਕੰਮ ਕਰਦੀ ਹੈ ਲੇਕਿਨ ਬੱਚੇ ਵੱਲ ਧਿਆਨ ਰਖਦੀ ਹੈ ਕਿ ਕਿਤੇ ਬੱਚਾ ਉਠਿਆ ਤਾਂ ਨਹੀਂ, ਰੋਇਆ ਤਾਂ ਨਹੀਂ ਹੈ। ਪੂਰਾ ਧਿਆਨ ਹੁੰਦਾ ਹੈ।

ਸੋ ਇਸੇ ਤਰ੍ਹਾਂ ਦੇ ਨਾਲ ਭਾਈ ਮਨਸੁਖ! ਮਹਾਰਾਜ ਕਿਰਤ ਕਰਾਉਂਦੇ ਨੇ, ਜ਼ਿੰਮੇਵਾਰੀਆਂ ਤੋਂ ਨਹੀਂ ਹਟਾਉਂਦੇ; ਸਭ ਜ਼ਿੰਮੇਵਾਰੀਆਂ ਨਿਭਾਓ, ਗ੍ਰਿਹਸਤ ਵਿਚ ਰਹੋ ਲੇਕਿਨ ਜੁਗਤੀ ਦਸਦੇ ਨੇ।

ਸੋ ਇਸ ਤਰ੍ਹਾਂ ਬਚਨ ਕਰਦੇ ਕਰਦੇ ਵੱਡੀ ਰਾਤ ਹੋ ਗਈ। ਭਾਈ ਮਨਸੁਖ ਨੇ ਕਿਹਾ, ਹੁਣ ਤਾਂ ਆਪਾਂ ਸੌਂ ਜਾਈਏ, ਅੰਮ੍ਰਿਤ ਵੇਲੇ ਜਾਗਣਾ ਹੈ। ਸੋ ਬਾਕੀ ਜਿਹੜੀ ਗੁਰੂ ਨਾਨਕ ਦੀ ਗੱਲ ਹੈ, ਫੇਰ ਮੈਨੂੰ ਦਸਣਾ।

ਸੋ ਸਾਧਸੰਗਤ ਜੀ! ਹੁਣ ਸਮਾਂ ਇਜਾਜ਼ਤ ਨਹੀਂ ਦਿੰਦਾ, ਇਥੇ ਹੀ ਬੱਸ ਕਰਦੇ ਹਾਂ। ਸਾਰੇ ਪ੍ਰੇਮੀ ਹੁਣ ਗੁਰ ਸਤੋਤਰ ਵਿਚ ਬੋਲੋ, ਜਿਹੜੇ ਹਾਲੇ ਤਕ ਨਹੀਂ ਬੋਲੇ, ਉਹ ਵੀ ਆਪਣੀ ਰਸਨਾ ਗੁਰੂ ਮਹਾਰਾਜ ਦੇ ਨਾਮ ਨਾਲ ਪਵਿੱਤਰ ਕਰੋ।

***ਅਨੰਦ ਸਾਹਿਬ***

***ਗੁਰ ਸਤੋਤਰ***

***ਅਰਦਾਸ***

**L L L L L L L**

(ਪੰਨਾ 2 ਦੀ ਬਾਕੀ)

ਸਫਰ ਵਿਚ ਸਹਾਇਕ ਸਿੱਧ ਹੁੰਦੀ ਹੈ ਅਤੇ ਜਿਵੇਂ 'ਸੱਚ' ਪੁਰਾਣਾ ਨਹੀਂ ਹੁੰਦਾ ਤਿਵੇਂ 'ਸੱਚ' ਨੂੰ ਪ੍ਰਗਟ ਕਰਦੇ ਇਹ ਲੇਖ ਕਦੀ ਵੀ ਪੁਰਾਣੇ ਨਹੀਂ ਹੁੰਦੇ। ਜਦੋਂ ਮਰਜ਼ੀ ਕੋਈ ਨਵਾਂ, ਪੁਰਾਣਾ ਇਸ਼ੂ ਪੜ੍ਹਨਾ ਸ਼ੁਰੂ ਕਰ ਲਵੋ, ਅਨੰਦ ਹੀ ਅਨੰਦ ਦੀਆਂ ਲਹਿਰਾਂ ਉਠਣੀਆਂ ਸ਼ੁਰੂ ਹੋ ਜਾਂਦੀਆਂ ਹਨ। ਅਸੀਂ 'ਆਤਮ ਮਾਰਗ' ਨਾਲ ਜੁੜੇ ਸਭ ਪਾਠਕ ਇਸ ਪੱਖੋਂ ਭਾਗਸ਼ੀਲ ਹਾਂ। ਹੁਣ ਲਾਈਫ ਮੈਂਬਰਸ਼ਿਪ ਲੈ ਕੇ 'ਆਤਮ ਮਾਰਗ' ਦੀ ਨਿਰੰਤਰਤਾ ਵਿਚ ਹਿੱਸਾ ਪਾਈਏ, ਮਹਾਂਪੁਰਸ਼ਾਂ ਦੀਆਂ ਅਸੀਸਾਂ ਲਈਏ ਅਤੇ ਆਪਣੇ ਪਰਿਵਾਰਾਂ ਨੂੰ ਅਮੀਰ ਵਿਰਸੇ ਨਾਲ ਜੋੜਨ ਦੀ ਖੁਸ਼ੀ ਲਈਏ।

'ਆਤਮ ਮਾਰਗ' ਪੂਰੀ ਤਰ੍ਹਾਂ ਨਾਲ ਵਿਸ਼ਵ ਗੁਰਮਤਿ ਰੂਹਾਨੀ ਮਿਸ਼ਨ ਚੈਰੀਟੇਬਲ ਟਰੱਸਟ ਦੇ ਪ੍ਰਬੰਧ ਵਿਚ ਚਲ ਰਿਹਾ ਹੈ, ਜਿਸ ਦੇ ਅਕਾਊਂਟਸ ਨੂੰ ਪੂਰੀ ਤਰ੍ਹਾਂ ਨਾਲ ਸਹੀ ਰੱਖਣ ਵਾਸਤੇ ਦਫਤਰ ਵਿਚ ਅਕਾਊਂਟੈਂਟ, ਅਕਾਊਂਟਸ ਮੈਨੇਜਰ, ਡਾਇਰੈਕਟਰ ਅਕਾਊਂਟਸ, ਮੈਨੇਜਿੰਗ ਐਡੀਟਰ ਪੂਰੀ ਤਰ੍ਹਾਂ ਨਾਲ ਨਿਗਰਾਨੀ ਰੱਖ ਰਹੇ ਹਨ ਅਤੇ charted accountant ਸਾਰਾ ਲੇਖਾ ਪੱਤਾ ਕਰਕੇ ਇਨਕਮਟੈਕਸ ਮਹਿਕਮੇ ਨੂੰ return ਭੇਜਦਾ ਹੈ। ਇਸ ਪਰਚੇ ਦੀ ਜੋ ਵੀ ਥੋੜ੍ਹੀ ਬਹੁਤ ਆਮਦਨ ਹੁੰਦੀ ਹੈ, ਪੂਰੀ ਤਰ੍ਹਾਂ ਨਾਲ ਸੰਭਾਲੀ ਜਾਂਦੀ ਹੈ। ਦਫਤਰ ਵਿਚ ਕਰਮਚਾਰੀਆਂ ਨੂੰ ਬਹੁਤ ਚੰਗੀ ਤਨਖਾਹ ਦਿਤੀ ਜਾਂਦੀ ਹੈ, 'ਆਤਮ ਮਾਰਗ' ਦੇ ਮੈਂਬਰ ਹੀ ਮਿਸ਼ਨ ਦੇ ਮੈਂਬਰ ਹਨ ਜਿਨ੍ਹਾਂ ਦੀ ਰਾਏ ਦੀ ਪੂਰੀ ਕਦਰ ਕੀਤੀ ਜਾਂਦੀ ਹੈ। ਦੇਸ਼, ਵਿਦੇਸ਼ ਦੇ ਸ਼ਹਿਰਾਂ ਵਿਚੋਂ ਗੀਨਿਊਲ ਇਕੱਠੀ ਕਰਕੇ ਆਤਮ ਮਾਰਗ ਦੇ ਪ੍ਰੇਮੀ ਆਤਮ ਮਾਰਗ ਦੇ ਦਫਤਰ ਨਿਰੰਤਰ ਜਮ੍ਹਾਂ ਕਰਾਉਂਦੇ ਰਹਿੰਦੇ ਹਨ। ਇਸ ਪਰਚੇ ਨੂੰ ਸਹਿਯੋਗ ਦੇਣ ਲਈ ਸਾਰੀ ਦੁਨੀਆਂ ਵਿਚ ਘੱਟੋ ਘੱਟ ਇਕ ਹਜ਼ਾਰ ਪ੍ਰੇਮੀ ਸੇਵਾ ਕਰ ਰਿਹਾ ਹੈ, ਉਹ ਕੋਈ ਤਨਖਾਹ ਨਹੀਂ ਲੈਂਦੇ, ਕੇਵਲ ਗੁਰੂ ਦੀਆਂ ਖੁਸ਼ੀਆਂ ਪ੍ਰਾਪਤ ਕਰ ਰਹੇ ਹਨ। ਇਸ ਕਰਕੇ ਆਤਮ ਮਾਰਗ ਦੇ ਲਾਈਫ ਮੈਬਰ ਬਣ ਕੇ ਜੋ ਮਾਇਆ ਆਪ ਵਲੋਂ ਆਵੇਗੀ ਉਹ ਪੂਰੀ ਤਰ੍ਹਾਂ ਸੁਰਖਸ਼ਿਤ ਰੱਖੀ ਜਾਵੇਗੀ। ਬਾਬਾ ਜੀ ਦੇ ਲੜੀ ਲੇਖ ਜੋ 40 ਪੰਨੇ ਵਿਚ ਹੋਇਆ ਕਰਦੇ ਹਨ ਇਸੇ ਤਰ੍ਹਾਂ ਨਾਲ ਘੱਟੋ ਘੱਟ ਸੌ ਸਾਲ ਤਕ ਚਲਦੇ ਰਹਿਣਗੇ ਕਿਉਂਕਿ ਉਨ੍ਹਾਂ ਨੇ ਜੋ ਪ੍ਰਚਾਰ ਕੀਤਾ ਹੈ, ਉਸ ਦਾ ਬਹੁਤ ਵੱਡਾ ਹਿੱਸਾ ਪੂਰੀ ਤਰ੍ਹਾਂ ਨਾਲ ਰਿਕਾਰਡ ਕਰਕੇ ਸੁਰਖਸ਼ਿਤ ਕਰ ਲਿਆ ਗਿਆ ਹੈ। ਇਕ ਹਜ਼ਾਰ ਵੀਡੀਓ, ਫਿਲਮ, 2500 ਤੋਂ ਵੱਧ ਆਡੀਓ ਟੇਪਾਂ ਰਤਵਾੜਾ ਸਾਹਿਬ ਸੁਰਖਸ਼ਿਤ ਰੱਖੀਆਂ ਗਈਆਂ ਹਨ ਉਨ੍ਹਾਂ ਆਧੁਨਿਕ ਟੈਕਨੋਲਜੀ ਦੇ ਮੁਤਾਬਿਕ ਪਲੇਟਾਂ ਅਤੇ ਕੰਮਪਿਊਟਰ ਤੇ ਰਿਕਾਰਡ ਕੀਤਾ ਜਾ ਰਿਹਾ ਹੈ। ਇਹ ਸਾਰੀ ਜਾਣਕਾਰੀ ਆਪ ਪਾਠਕਾਂ ਨਾਲ ਇਸ ਲਈ ਸਾਂਝੀ ਕੀਤੀ ਜਾ ਰਹੀ ਹੈ ਤਾਕਿ ਆਪ ਜੀ ਨੂੰ 'ਆਤਮ ਮਾਰਗ' ਦੀ ਨਿਰੰਤਰਤਾ ਵਿਚ ਵਿਸ਼ਵਾਸ਼ ਬੱਝ ਜਾਵੇ ਅਤੇ ਆਪ ਜੀ ਇਸ ਦੀ ਸਥਿਰਤਾ ਬਾਰੇ ਹੋਰਨਾਂ ਨੂੰ ਦਸ ਸਕੋ। ਸਤਿਗੁਰੂ ਤੁਹਾਡੀ ਸਹਾਇਤਾ ਕਰਨ।

***ਡਾ. ਜਗਜੀਤ ਸਿੰਘ***



**L L L L L L L**

# ਭਗਵਤ ਗੀਤਾ ਦੀ ਚਿਰ ਸਥਾਈ ਆਤਮ ਵਿਦਿਆ

## PERENNIAL PSYCHOLOGY OF THE BHAGVAD GITA


***ਮੂਲ ਲੇਖਕ - ਡਾ. ਸਵਾਮੀ ਰਾਮ ਜੀ***

***ਅਨੁਵਾਦ - ਡਾ. ਬੀਬੀ ਤੇਜਿੰਦਰ ਮਲਹੋਤਰਾ***



*(ਲੜੀ ਜੋੜਨ ਲਈ ਦੇਖੋ, ਅਕਤੂਬਰ ਅੰਕ ਪੰਨਾ - 61)*


29. ਜਿਸ ਨੇ ਆਪਣੀ ਆਤਮਾ ਨੂੰ ਯੋਗ ਵਿਚ ਕਰ ਲਿਆ ਹੈ ਉਹ ਸਭ ਜੀਵਾਂ ਵਿਚ ਆਤਮਾ ਦੇਖਦਾ ਹੈ ਅਤੇ ਸਭ ਜੀਵ ਆਤਮਾ ਵਿਚ ਦੇਖਦਾ ਹੈ ਅਤੇ ਸਦਾ ਇਕ ਨਜ਼ਰ ਰਖਦਾ ਹੈ।

30. ਜੋ ਮੈਨੂੰ ਸਰਵਤ੍ਰ ਦੇਖਦਾ ਹੈ ਭਾਵ ਮੈਨੂੰ ਹੀ ਸਭ ਜਗ੍ਹਾ ਦੇਖਦਾ ਹੈ ਅਤੇ ਸਰਵਤ੍ਰ ਨੂੰ ਮੇਰੇ ਵਿਚ ਦੇਖਦਾ ਹੈ, ਉਹ ਕਦੀ ਵੀ ਮੇਰੇ ਤੋਂ ਵਖਰਾ ਨਹੀਂ ਹੋਵੇਗਾ ਅਤੇ ਨਾ ਹੀ ਮੈਂ ਉਸ ਤੋਂ ਵਖਰਾ ਹੋਵਾਂਗਾ।

31. ਜਿਹੜਾ ਮੇਰੇ ਵਿਚ ਅਭੇਦ ਹੋ ਕੇ ਮੈਨੂੰ ਭਜਦਾ ਹੈ, ਮੈਨੂੰ ਸਰਬ ਵਿਆਪਕ ਜਾਣ ਕੇ ਭਜਦਾ ਹੈ ਉਸ ਦਾ ਜੀਵਨ ਭਾਵੇਂ ਕਿਸ ਤਰ੍ਹਾਂ ਦਾ ਕਿਉਂ ਨਾ ਹੋਵੇ, ਉਹ ਯੋਗੀ ਸਦਾ ਮੇਰੇ ਵਿਚ ਹੀ ਰਹਿੰਦਾ ਹੈ।

32. ਹੇ ਅਰਜਨ! ਜਿਹੜਾ ਸਭ ਨੂੰ ਇਕੋ ਜਿਹਾ ਜਾਣਦਾ ਹੈ, ਆਪਣੇ ਵਰਗਾ ਜਾਣਦਾ ਹੈ, ਹਰ ਇਕ ਦਾ ਦੁਖ ਸੁਖ, ਆਪਣੇ ਦੁਖ ਸੁਖ ਵਰਗਾ ਜਾਣਦਾ ਹੈ, ਉਹ ਸਭ ਤੋਂ ਉਤਮ ਯੋਗੀ ਹੁੰਦਾ ਹੈ।

ਆਤਮ ਸਿੱਧੀ ਵਾਲਾ ਯੋਗੀ ਅਨੰਤ ਨੂੰ ਹਰ ਥਾਂ ਦੇਖਦਾ ਹੈ ਸਰਬਵਿਆਪਕ ਮੰਨਦਾ ਹੈ, ਸਰਬਗਿਆਤਾ ਮੰਨਦਾ ਹੈ ਤੇ ਸ਼ੁਧ ਆਤਮਾ ਰੂਪ ਦੇਖਦਾ ਹੈ। ਉਹ ਆਪਣੇ ਆਪ ਨੂੰ ਸਭ ਵਿਚ ਦੇਖਦਾ ਹੈ ਤੇ ਸਭ ਨੂੰ ਆਪਣੇ ਆਪ ਵਿਚ ਦੇਖਦਾ ਹੈ। ਉਸ ਨੂੰ ਇਸ ਗੱਲ ਦੀ ਸੋਝੀ ਹੈ ਕਿ ਆਤਮਾ ਸਭ ਵਿਚ ਹੈ ਅਤੇ ਸਾਰੇ ਉਸ ਵਾਹਿਗੁਰੂ ਵਿਚ ਵਿਆਪਕ ਹਨ। ਉਹ ਜਾਣਦਾ ਹੈ ਕਿ ਉਸ ਨੂੰ ਵਿਸ਼ਵ ਚੇਤਨਤਾ ਤੋਂ ਵੱਖ ਨਹੀਂ ਕੀਤਾ ਜਾ ਸਕਦਾ। ਯੋਗੀ ਉਸ ਵਿਚ ਸਮਾਇਆ ਹੈ, ਅਭੇਦ ਹੈ, ਭਾਵ ਉਹ ਆਪ ਹੀ ਵਿਸ਼ਵ ਚੇਤਨਤਾ ਹੈ। ਇਹੋ ਜਿਹੇ ਯੋਗੀ ਦਾ ਮਨ ਸਮਾਨ ਹੁੰਦਾ ਹੈ, ਸਥਿਰ ਹੁੰਦਾ ਹੈ ਉਸ ਲਈ ਦੁਖ ਸੁਖ ਸਮ ਹਨ, ਖੁਸ਼ੀ ਗਮੀ ਇਕ ਹਨ ਪਰ ਉਸ ਦੀ ਵਿਸ਼ੇਸ਼ਤਾ ਇਹ ਹੈ ਕਿ ਜਿਥੇ ਉਹ ਆਪ ਇਨ੍ਹਾਂ ਅਵਸਥਾ ਤੋਂ ਉਪਰ ਹੈ ਫੇਰ ਵੀ ਉਹ ਦੂਸਰਿਆਂ ਦੇ ਦੁਖ ਦਰਦ ਅਤੇ ਸੰਤਾਪ ਤੋਂ ਸਦਾ ਹੀ ਸੰਵੇਦਨਸ਼ੀਲ ਰਹਿੰਦਾ ਹੈ। ਉਸ ਨੂੰ ਸਭ ਸੋਝੀ ਹੈ, ਉਸ ਨੂੰ ਪੂਰੀ ਤਰ੍ਹਾਂ ਪਤਾ ਹੈ ਸੰਤਾਪ ਦਾ ਕੀ ਕਾਰਣ ਹੈ ਅਤੇ ਸੰਸਾਰਕ ਸੁੱਖਾਂ ਦੀ ਪ੍ਰਾਪਤੀ ਕਿਵੇਂ ਹੁੰਦੀ ਹੈ। ਭੋਗ ਦੀ ਪ੍ਰਾਪਤੀ ਕਿਵੇਂ ਹੋ ਸਕਦੀ ਹੈ। ਉਸ ਦੇ ਯੋਗ ਅਭਿਆਸ ਅਤੇ ਸਾਧਨਾ ਸਮਾਧੀ ਉਸ ਨੂੰ ਹਨ੍ਹੇਰੇ ਵਿਚ ਨਹੀਂ ਲੈ ਕੇ ਜਾਂਦੇ, ਵਿਅਰਥ ਨਹੀਂ ਹੁੰਦੇ ਪਰ ਉਸ ਨੂੰ ਪਿਆਰ ਕਰਨ ਦੇ ਕਾਬਲ, ਸਹਾਇਤਾ ਕਰਨ ਦੇ ਕਾਬਲ, ਹਮਦਰਦੀ ਕਰਨ ਦੇ ਕਾਬਲ ਬਣਾਉਂਦੇ ਹਨ ਅਤੇ ਸ਼ਾਂਤ ਰਖਦੇ ਹਨ। ਉਸ ਕੋਲ ਇਕ ਵਿਸ਼ੇਸ਼ ਗਿਆਨ ਹੈ, ਇਹ ਵਿਸ਼ੇਸ਼ਤਾ ਹੈ ਜਿਸ ਨਾਲ ਉਸ ਨੂੰ ਦੂਸਰਿਆਂ ਦੇ ਦੁਖ ਦਾ ਪਤਾ ਲਗਦਾ ਹੈ, ਉਹ ਉਨ੍ਹਾਂ ਦੇ ਦੁਖ ਵਿਚ ਦੁਖੀ ਹੁੰਦਾ ਹੈ ਬਿਲਕੁਲ ਉਸ ਤਰ੍ਹਾਂ ਜਿਵੇਂ ਉਸ ਨੂੰ ਆਪ ਦੁਖ ਹੋ ਰਿਹਾ ਹੋਵੇ। ਇਹ ਉਸ ਯੋਗੀ ਦੀ ਹਾਲਤ ਹੁੰਦੀ ਹੈ ਜਿਹੜਾ ਸੰਵੇਦਨਸ਼ੀਲ ਹੈ, ਸਥਿਰ ਹੈ, ਸਮ ਹੈ ਉਹ ਦੂਸਰਿਆਂ ਦਾ ਦੁਖ ਮਹਿਸੂਸ ਕਰਦਾ ਹੈ ਉਸ ਵਿਚ ਇਹ ਸਮਰੱਥਾ ਹੈ ਕਿ ਉਹ ਉਨ੍ਹਾਂ ਦੇ ਦੁਖ ਸੰਤਾਪ ਨੂੰ ਮਹਿਸੂਸ ਕਰੇ ਪਰ ਉਸ ਵਿਚ ਧਸਦਾ ਨਹੀਂ। ਉਸ ਨੇ ਜੀਉਣ ਦੀ ਕਲਾ ਤੇ ਹੋਂਦ ਦੀ ਕਲਾ ਪੂਰੀ ਤਰ੍ਹਾਂ ਸਿੱਖ ਲਈ ਹੈ।

ਸਮਤਵ ਭਾਵ ਸਮ ਅਵਸਥਾ ਕੇਵਲ ਇਕ ਯੋਗੀ ਇਕ ਸਮਾਧੀ ਲਗਾਉਣ ਵਾਲਾ ਸਾਧਕ ਹੀ ਪ੍ਰਾਪਤ ਕਰ ਸਕਦਾ ਹੈ, ਬੁੱਧੀਜੀਵੀ ਤੇ ਦੂਸਰੇ ਤਾਂ ਉਸ ਨੂੰ ਬੁੱਧੀ ਦੇ ਪੱਧਰ ਤੇ ਹੀ ਜਾਣ ਸਕਦੇ ਹਨ ਉਸ ਦਾ ਅਰਥ ਹੀ ਲਗਾ ਸਕਦੇ ਹਨ। ਜਦੋਂ ਵੀ ਕੋਈ ਯੋਗੀ ਸਮਾਧੀ ਸਥਿਰ ਹੋ ਕੇ ਅਸੀਮ ਨੂੰ ਛੋਹ ਲੈਂਦਾ ਹੈ ਉਹ ਸਮੇਂ ਦੀਆਂ ਸਾਰੀਆਂ ਹੱਦਾਂ ਟੱਪ ਜਾਂਦਾ ਹੈ, ਉਸ ਲਈ ਭੂਤ ਭਵਿੱਖ ਅਤੇ ਵਰਤਮਾਨ ਸਭ ਇਕ ਹੋ ਜਾਂਦੇ ਹਨ, ਉਹ ਉਸ ਇਕ ਨੂੰ ਇਕ ਹੀ ਹੋ ਕੇ ਦੇਖਦਾ ਹੈ। ਇਹੋ ਜਿਹੇ ਯੋਗੀ ਨੂੰ ਸਮਤੱਵ ਕਿਹਾ ਗਿਆ ਹੈ, ਉਸ ਨੂੰ ਆਤਮਾ ਤੋਂ ਬਿਨਾਂ ਹੋਰ ਕੁਝ ਦਿਸਦਾ ਹੀ ਨਹੀਂ। ਉਸ ਲਈ ਸਮਾਂ ਸਥਾਨ ਅਤੇ ਕਾਰਜ ਕਾਰਣ ਸਬੰਧ ਸਭ ਖਤਮ ਹੋ ਜਾਂਦੇ ਹਨ, ਇਸ ਅਸੀਮ ਗਿਆਨ ਨਾਲ ਉਸ ਦਾ ਮਨ ਸਮ ਹੋ ਜਾਂਦਾ ਹੈ, ਸਮਤ੍ਰਮ ਹੋ ਜਾਂਦਾ ਹੈ, ਉਹ ਸਭ ਨੂੰ ਇਕੋ ਜਿਹਾ ਹੀ ਪਿਆਰ ਕਰਦਾ ਹੈ, ਕਿਸੇ ਨੂੰ ਵੀ ਨਫਰਤ ਨਾਲ ਨਹੀਂ ਦੇਖਦਾ ਸਭ ਨੂੰ ਆਪਣਾ ਸਮਝਦਾ ਹੈ ਕੋਈ ਵੀ ਉਸ ਨੂੰ ਓਪਰਾ ਨਹੀਂ ਲਗਦਾ।

ਯੋਗੀ ਆਪਣਾ ਅਸਤਿਤ੍ਵ, ਵਿਅਕਤਿਤ੍ਵ ਵੀ ਰਖਦਾ ਹੈ ਪਰ ਆਤਮਾ ਲਈ ਵੀ ਸੁਚੇਤ ਰਹਿੰਦਾ ਹੈ, ਅਨੰਤ ਨਾਲ ਇਕ ਹੁੰਦੇ ਹੋਏ ਉਹ ਹਰ ਵਿਨਾਸ਼ ਤੋਂ ਦੂਰ ਰਹਿੰਦਾ ਹੈ ਭਾਵੇਂ ਸੰਸਾਰ ਦੀਆਂ ਸਭ ਵਸਤੂਆਂ ਨਾਸ਼ ਹੋਣ ਵਾਲੀਆਂ ਹਨ, ਇਹੋ ਜਿਹਾ ਯੋਗੀ ਆਪਣੇ ਆਪ ਨੂੰ ਤਿੰਨਾਂ ਗੁਣਾਂ ਦੇ ਬੰਧਨ ਤੋਂ ਛੁਡਾ ਲੈਂਦਾ ਹੈ, ਸਮਾਂ, ਸਥਾਨ ਅਤੇ ਕਾਰਜ ਕਾਰਣ ਤੋਂ ਵੀ ਛੁਡਾ ਲੈਂਦਾ ਹੈ, ਜੀਵਨ ਦਾ ਸਾਰਾ ਸਾਰ ਅਗਿਆਤ ਤੋਂ ਗਿਆਤ ਤਕ, ਗਿਆਤ ਤੋਂ ਅਗਿਆਤ ਤਕ, ਜੀਵਨ ਤੋਂ ਮੌਤ ਤਕ ਮੌਤ ਤੋਂ ਉਪਰੰਤ ਤਕ ਉਸ ਦੇ ਅੱਗੇ ਸਾਰਾ ਪ੍ਰਗਟ ਹੋ ਜਾਂਦਾ ਹੈ, ਕੋਈ ਕਿਸੇ ਕਿਸਮ ਦਾ ਰਹੱਸ ਨਹੀਂ ਰਹਿੰਦਾ, ਉਹ ਸਰਬ ਗਿਆਤਾ ਹੋ ਜਾਂਦਾ ਹੈ, ਪਰ ਸਾਰੇ ਅਨੁਭਵਾਂ ਤੋਂ ਸਾਰੇ ਬਦਲਾਵਾਂ ਤੋਂ ਉਪਰ ਹੁੰਦਾ ਹੈ।

ਇਹ ਬਿਲਕੁਲ ਉਹ ਹੀ ਸਥਿਤੀ ਹੈ ਜਿਵੇਂ ਕੋਈ ਪਾਣੀ ਦਾ ਤਲਾਬ ਪੂਰਾ ਭਰਿਆ ਹੋਣ ਤੋਂ ਬਾਅਦ ਉਸ ਵਿਚੋਂ ਪਾਣੀ ਬਾਹਰ ਨਿਕਲ ਰਿਹਾ ਹੋਵੇ, ਪਰ ਤਲਾਬ ਦੀ ਆਪਣੀ ਇਕ ਹਸਤੀ ਤਾਂ ਰਹਿੰਦੀ ਹੈ, ਪਾਣੀ ਤਲਾਬ ਵਿਚ ਹੈ, ਤਲਾਬ ਦੇ ਬਾਹਰ ਹੈ ਸਾਰੇ ਕਿਤੇ ਪਾਣੀ ਹੈ ਪਰ ਤਲਾਬ ਹੈ। ਇਸੇ ਤਰ੍ਹਾਂ ਯੋਗੀ ਸਥਾਈ ਗਿਆਨ ਨਾਲ ਭਰਪੂਰ ਰਹਿੰਦਾ ਹੈ ਤੇ ਗਿਆਨ ਲਬਾ ਲਬ ਭਰਿਆ ਰਹਿੰਦਾ ਹੈ, ਉਹ ਸਦਾ ਆਪਣੀ ਹੋਂਦ ਤੋਂ ਜਾਣੂੰ ਹੁੰਦਾ ਹੈ ਪਰ ਉਹ ਸੂਖਸ਼ਮ ਨਿਰਮਲ ਹੋਂਦ ਵੀ ਰਖਦਾ ਹੈ, ਪਰ ਉਸ ਤੋਂ ਉਸ ਦਾ ਭਾਵ ਕੇਵਲ ਦੂਸਰਿਆਂ ਦੀ ਸੇਵਾ

ਕਰਨਾ ਹੀ ਹੁੰਦਾ ਹੈ, ਆਪਾ ਜਿਤਾਉਣਾ ਨਹੀਂ ਹੁੰਦਾ। ਯੋਗੀ ਤਾਂ ਅਨੰਤ ਵਿਚ ਵਸਦਾ ਹੈ, ਅਭੇਦ ਹੈ, ਉਹ ਪੂਰੀ ਤਰ੍ਹਾਂ ਨਾਲ ਸ਼ਾਂਤ ਹੈ, ਜੀਵਨ ਸ਼ਾਂਤ ਹੈ, ਵਾਹਿਗੁਰੂ ਦੇ ਚਰਨਾਂ ਵਿਚ ਸ਼ਾਂਤ ਹੈ, ਅੰਦਰੋਂ ਸ਼ਾਂਤ ਹੈ, ਬਾਹਰ ਦੀ ਸ਼ਮਸ਼ਾਨ ਭੂਮੀ ਦੀ ਚੁੱਪ ਨਹੀਂ ਹੈ ਉਥੇ ਸ਼ਮਸ਼ਾਨ ਭੂਮੀ ਵਾਲਾ ਇਕੱਲਾਪਨ ਨਹੀਂ ਹੈ, ਇਹ ਸ਼ਾਂਤੀ ਉਸ ਨੂੰ ਨਹੀਂ ਆਉਂਦੀ ਜਿਹੜਾ ਆਪਣੀ ਡਿਊਟੀ ਨੂੰ ਟਾਲ ਜਾਂਦਾ ਹੈ ਅਤੇ ਇਹ ਸਮਝਦਾ ਹੈ ਕਿ ਇਹ ਉਸ ਦੇ ਵਸ ਦਾ ਨਹੀਂ ਹੈ, ਇਹ ਸ਼ਾਂਤੀ ਤਾਂ ਕੇਵਲ ਉਸ ਨੂੰ ਹੀ ਪ੍ਰਾਪਤ ਹੁੰਦੀ ਹੈ ਜਿਹੜਾ ਉਸ ਕੰਢੇ ਤੇ ਖੜ੍ਹਾ ਹੁੰਦਾ ਹੈ, ਜਿਸ ਕੰਢੇ ਦਾ ਜੋੜ ਉਸ ਬ੍ਰਹਮ ਨਾਲ ਜੁੜਦਾ ਹੈ। ਇਹੋ ਜਿਹਾ ਯੋਗੀ ਧੰਨ ਸਮਝਿਆ ਜਾਂਦਾ ਹੈ, ਬ੍ਰਹਮਗਿਆਨੀ ਮੰਨਿਆ ਜਾਂਦਾ ਹੈ।

33. ਅਰਜਨ ਬੋਲੇ - ਹੇ ਮਧੁਸੂਦਨ! ਚਿੱਤ ਦੀ ਸਮਾਚਿਤਤਾ ਜਿਹੜੀ ਤੁਸੀਂ ਦੱਸੀ ਹੈ ਉਹ ਮੈਂ ਨਹੀਂ ਦੇਖ ਸਕਦਾ ਕਿਉਂਕਿ ਮੇਰਾ ਮਨ ਚੰਚਲ ਹੈ, ਅਸਥਿਰ ਹੈ।

34. ਮਨ ਸਚਮੁੱਚ ਚੰਚਲ ਹੈ, ਵਿਆਕੁਲ ਹੈ, ਬੇਚੈਨ ਹੈ, ਸ਼ਕਤੀਸ਼ਾਲੀ ਹੈ, ਇਸ ਨੂੰ ਕਾਬੂ ਕਰਨਾ ਉਨਾਂ ਹੀ ਔਖਾ ਹੈ ਜਿੰਨਾ ਹਵਾ ਨੂੰ ਕਾਬੂ ਕਰਨਾ।

35. ਸ੍ਰੀ ਭਗਵਾਨ ਬਚਨ ਕਰਦੇ ਹਨ -

ਬੇਸ਼ੱਕ ਮਨ ਬਹੁਤ ਚੰਚਲ ਹੈ ਅਤੇ ਇਸ ਨੂੰ ਰੋਕਣਾ ਮੋੜਨਾ ਬੜਾ ਹੀ ਔਖਾ ਹੈ ਪਰ ਹੇ ਕੁੰਤੀ ਪੁਤਰ! ਇਸ ਮਨ ਨੂੰ ਬੈਰਾਗ ਅਤੇ ਅਭਿਆਸ ਨਾਲ ਰੋਕਿਆ ਜਾ ਸਕਦਾ ਹੈ।

36. ਜਿਸ ਨੂੰ ਆਪਣੇ ਆਪ ਤੇ ਕਾਬੂ ਨਹੀਂ, ਉਸ ਲਈ ਯੋਗ ਔਖਾ ਹੈ। ਮੇਰਾ ਇਹ ਵਿਚਾਰ ਹੈ ਜਿਸ ਨੂੰ ਆਪਣੇ ਆਪ ਤੇ ਕਾਬੂ ਹੈ, ਉਹ ਯੋਗ ਕਰ ਸਕਦਾ ਹੈ।

ਅਰਜਨ ਸ੍ਰੀ ਕ੍ਰਿਸ਼ਨ ਜੀ ਦੀ ਸਿੱਖਿਆ ਨੂੰ ਸਿਰ ਮੱਥੇ ਤੇ ਰਖਦਾ ਹੈ ਪਰ ਹੈਰਾਨ ਹੈ ਕਿ ਕੀ ਸੱਚੀ ਮੁਚੀ ਇਸ ਤਰ੍ਹਾਂ ਹੋ ਸਕਦਾ ਹੈ, ਸਾਰੇ ਹੀ ਸਾਧਕ ਇਸ ਤਰ੍ਹਾਂ ਮਹਿਸੂਸ ਕਰਦੇ ਹਨ? ਅਰਜਨ ਮਹਿਸੂਸ ਕਰਦੇ ਹਨ, ਕੀ ਉਹ ਇਹ ਸੁਚਿਤਤਾ ਪ੍ਰਾਪਤ ਕਰ ਸਕੇਗਾ? ਉਹ ਜਾਣਦਾ ਹੈ ਉਸ ਦਾ ਮਨ ਕਿੰਨਾ ਚੰਚਲ ਹੈ, ਕਿੰਨਾ ਢੀਠ ਹੈ, ਕਿੰਨਾ ਔਖਾ ਹੈ ਉਸ ਨੂੰ ਕਾਬੂ ਕਰਨਾ, ਸਾਰੇ ਵੇਦਾਂ ਵਿਚ, ਸਾਸ਼ਤਰਾਂ, ਉਪਨਿਸ਼ਦਾਂ ਵਿਚ ਮਨ ਨੂੰ ਸਭ ਤੋਂ ਵੱਡਾ ਸਾਧਨ ਵੀ ਦੱਸਿਆ ਗਿਆ ਹੈ, ਸੁਚੇਤ ਮਨ ਪੂਰੇ ਮਨ ਦਾ ਇਕ ਬੜਾ ਹੀ ਛੋਟਾ ਜਿਹਾ ਭਾਗ ਹੁੰਦਾ ਹੈ, ਅਜੋਕੀ ਵਿਦਿਆ ਕੇਵਲ ਇਸ ਚੇਤਨ ਮਨ ਦਾ ਹੀ ਵਿਕਾਸ ਕਰਦੀ ਹੈ, ਜੋ ਕੇਵਲ ਸਾਡੀ ਜਾਗਦੀ ਅਵਸਥਾ ਵਿਚ ਹੀ ਕੰਮ ਕਰਦਾ ਹੈ। ਬਾਕੀ ਦਾ ਮਨ ਅਗਿਆਤ ਹੀ ਰਹਿੰਦਾ ਹੈ, ਇਸ ਅਗਿਆਤ ਮਨ ਨੂੰ ਅਚੇਤ ਮਨ ਕਹਿੰਦੇ ਹਨ, ਅਚੇਤ ਦੇ ਕਾਰਜ ਨੂੰ ਸਮਝਣਾ ਕਾਫੀ ਔਖਾ ਹੈ, ਉਸ ਨੂੰ ਕਾਬੂ ਕਰਨਾ ਸਾਧਕ ਵਾਸਤੇ ਹੋਰ ਵੀ ਔਖਾ ਹੈ। ਜਦੋਂ ਯੋਗੀ ਮਨ ਨੂੰ ਕਾਬੂ ਕਰਨ ਦੀ ਗੱਲ ਕਰਦੇ ਹਨ ਉਨ੍ਹਾਂ ਦਾ ਭਾਵ ਸਮੁੱਚੇ ਮਨ ਤੋਂ ਹੁੰਦਾ ਹੈ, ਕੇਵਲ ਚੇਤਨ ਮਨ ਤੋਂ ਨਹੀਂ ਹੁੰਦਾ। ਅਰਜਨ ਕਹਿੰਦੇ ਹਨ ਮਨ ਨੂੰ ਕਾਬੂ ਕਰਨਾ ਐਨਾ ਹੀ ਔਖਾ ਹੈ ਜਿੰਨਾ ਹਵਾ ਨੂੰ ਕਾਬੂ ਕਰਨਾ, ਜਿਸ ਤਰ੍ਹਾਂ ਹਵਾ ਨੂੰ ਕਾਬੂ ਕਰਨਾ ਅਸੰਭਵ ਹੈ।

ਯੋਗ ਸਾਧਨਾ ਦਾ ਮਨੋਰਥ ਹੈ ਮਨ ਨੂੰ ਸਮਝਿਆ ਜਾਵੇ ਉਸ ਦੀ ਕ੍ਰਿਆ ਨੂੰ ਕਾਰਜ ਨੂੰ ਜਾਨਿਆ ਜਾਵੇ, ਉਸ ਦੇ ਅੰਦਰ ਦੇ ਰੂਪ ਤੇ ਬਾਹਰੀ ਰੂਪ ਨੂੰ ਪੂਰੀ ਤਰ੍ਹਾਂ ਪਰਖਿਆ ਜਾਵੇ ਫੇਰ ਉਸ ਉਤੇ ਕਾਬੂ ਪਾਇਆ ਜਾਵੇ। ਆਤਮ ਸੰਜਮ ਉਹ ਸਥਿਤੀ ਹੈ ਜਿਸ ਵਿਚ ਕੋਈ ਸੁਆਰਥ ਨਹੀਂ ਹੁੰਦਾ, ਕੋਈ ਸੁਆਰਥੀ ਇੱਛਾ ਨਹੀਂ ਹੁੰਦੀ ਕੋਈ ਭੋਗ ਨਹੀਂ ਹੁੰਦੇ, ਜੋ ਮੋਹ ਨੂੰ ਜਨਮ ਦੇਣ। ਸ੍ਵੈ-ਅਨੁਸਾਸ਼ਨ ਜਾਂ ਸੰਜਮ ਲਿਆਉਣਾ ਬਹੁਤ ਕਠਿਨ ਹੈ, ਅਰਜਨ ਦੀ ਅਨਿਸ਼ਚਿਤਤਾ ਦੇਖ ਕੇ ਸ੍ਰੀ ਕ੍ਰਿਸ਼ਨ ਉਤਰ ਦਿੰਦੇ ਹਨ, ਹੇ ਅਰਜਨ! ਨਿਰਸੰਦੇਹ ਮਨ ਚੰਚਲ ਹੈ ਇਸ ਨੂੰ ਕਾਬੂ ਕਰਨਾ ਬਹੁਤ ਹੀ ਔਖਾ ਹੈ ਪਰ ਜਦੋਂ ਸਾਧਕ ਸੱਚੇ ਮਨ ਨਾਲ ਯਤਨ ਕਰਦਾ ਹੈ, ਆਪਣੇ ਮਨ ਨੂੰ ਭੋਗਾਂ ਤੋਂ ਰੋਕਦਾ ਹੈ, ਮੋਹ ਤੋਂ ਰੋਕਦਾ ਹੈ ਤਾਂ ਅੰਤ ਸਫਲ ਹੋ ਹੀ ਜਾਂਦਾ ਹੈ। ਬੈਰਾਗ ਮਨ ਨੂੰ ਕਾਬੂ ਕਰਨ ਲਈ ਬਹੁਤ ਜ਼ਰੂਰੀ ਹੈ ਇਸ ਨੂੰ ਸਮਝ ਕੇ ਅਭਿਆਸ ਕਰਨਾ ਚਾਹੀਦਾ ਹੈ।

ਮਨੁੱਖ ਇਸ ਸੰਸਾਰ ਵਿਚ ਬਹੁਤ ਥੋੜ੍ਹੀ ਦੇਰ ਵਾਸਤੇ ਆਉਂਦੇ ਹਨ, ਵਾਹਿਗੁਰੂ ਦੇ ਮਿਲਾਪ ਲਈ ਇਹ ਇਕ ਕੈਂਪ ਦੀ ਭਾਂਤੀ ਹੈ, ਇਥੇ ਕਿਸੇ ਚੀਜ਼ ਨਾਲ ਮੋਹ ਨਹੀਂ ਪਾਉਣਾ ਚਾਹੀਦਾ। ਸਦਾ ਇਹ ਯਾਦ ਰੱਖੋ, ਕਿਸੇ ਨੇ ਸਦਾ ਇਥੇ ਬੈਠੇ ਨਹੀਂ ਰਹਿਣਾ। ਸਭ ਜਾਣਦੇ ਹਨ ਸਭ ਨੂੰ ਬਾਰ-ਬਾਰ ਦੱਸਿਆ ਵੀ ਜਾਂਦਾ ਹੈ, ਪਰ ਫੇਰ ਵੀ ਅਸੀਂ ਭੋਗਾਂ ਵਿਚ ਪਏ ਰਹਿੰਦੇ ਹਾਂ। ਮਨ ਭੋਗਾਂ ਦੇ ਵਸ ਹੀ ਪਿਆ ਰਹਿੰਦਾ ਹੈ। ਜਦੋਂ ਵੀ ਸਾਡੇ ਵਿਚੋਂ ਕਿਸੇ ਦਾ ਕੋਈ ਚੜ੍ਹਾਈ ਕਰ ਜਾਂਦਾ ਹੈ ਅਸੀਂ ਉਦਾਸ ਹੋ ਜਾਂਦੇ ਹਾਂ, ਮਹਿਸੂਸ ਹੁੰਦਾ ਹੈ ਸਭ ਨੇ ਮਰਨਾ ਹੈ, ਇਸ ਸੰਸਾਰ ਵਿਚ ਕੁਝ ਵੀ ਸਥਾਈ ਨਹੀਂ, ਕੁਝ ਵੀ ਸਥਿਰ ਨਹੀਂ, ਹਰ ਚੀਜ਼ ਨਾਸ਼ਵਾਨ ਹੈ, ਮੌਤ ਹਰੇਕ ਨੂੰ ਚੌਕਾਂ ਦਿੰਦੀ ਹੈ, ਬਾਰ-ਬਾਰ ਇਹ ਦਰਸਾਉਂਦੀ ਹੈ ਮੋਹ ਛੱਡੋ, ਸੰਸਾਰ ਦਾ ਮੋਹ ਦੁਖਾਂ ਦਾ ਘਰ ਹੈ।

ਬੈਰਾਗ ਉਹ ਗਿਆਨ ਹੈ ਜੋ ਬਾਰ-ਬਾਰ ਸਾਨੂੰ ਯਾਦ ਕਰਾਉਂਦਾ ਹੈ। ਮੋਹ ਕਿੰਨਾ ਦੁਖਦਾਈ ਹੈ, ਜਦੋਂ ਵੀ ਕਦੇ ਸਾਨੂੰ ਸੰਸਾਰਕ ਚੋਟ ਪਹੁੰਚਦੀ ਹੈ ਉਹ ਮੋਹ ਦੇ ਕਾਰਨ ਹੀ ਪਹੁੰਚਦੀ ਹੈ। ਸਾਨੂੰ ਇਹ ਯਾਦ ਕਰਾਉਣ ਲਈ ਹੀ ਦੁੱਖ ਆਉਂਦਾ ਹੈ ਅਸੀਂ ਮੋਹ ਛੱਡੀਏ, ਬੈਰਾਗ ਜਦ ਸਾਨੂੰ ਆਪਣੇ ਵਲ ਖਿਚਦਾ ਹੈ ਪਰ ਸਾਡੇ ਸੰਸਕਾਰ ਸਾਡੀਆਂ ਮਾੜੀਆਂ ਆਦਤਾਂ, ਇਛਾਵਾਂ, ਸਾਡੇ ਭੋਗ ਮੁੜ ਮੁੜ ਕੇ ਸਾਨੂੰ ਆਪਣੇ ਵਲ ਖਿਚਦੇ ਹਨ, ਸਿਵਿਆਂ ਵਿਚ ਖੜ੍ਹੇ ਖੜ੍ਹੇ ਬੜੀ ਥੋੜ੍ਹੀ ਦੇਰ ਲਈ ਬੈਰਾਗ ਪੈਦਾ ਹੁੰਦਾ ਹੈ, ਜਿਸ ਨੂੰ ਅਸੀਂ ਸਿਵਿਆਂ ਦਾ ਬੈਰਾਗ ਕਹਿੰਦੇ ਹਾਂ, ਉਥੇ ਹਰੇਕ ਸੰਸਾਰ ਦੇ ਵਿਨਾਸ਼ ਹੋਣ ਦੀ ਗੱਲ ਕਰਦਾ ਹੈ ਇਥੇ ਕਿਸੇ ਨੇ ਨਹੀਂ ਰਹਿਣਾ, ਉਥੇ ਹਰੇਕ ਉਸ ਇਕ ਨਾਲ ਜੁੜਨ ਦੀ ਗੱਲ ਕਰਦਾ ਹੈ, ਪਰ ਇਕ ਵਾਰੀ ਜਦੋਂ ਉਥੋਂ ਵਾਪਸ ਆ ਜਾਂਦੇ ਹਨ ਮੁੜ ਕੇ ਆਪਣੇ ਕੰਮਾਂ ਕਾਰਾਂ ਵਿਚ ਲਗ ਜਾਂਦੇ ਹਨ ਫੇਰ ਉਸ ਇਕ ਸਚਾਈ ਨੂੰ, ਉਸ ਵਾਹਿਗੁਰੂ ਨੂੰ ਭੁੱਲ ਜਾਂਦੇ ਹਨ ਫੇਰ ਉਹ ਹੀ ਰੋਜ਼ ਦੇ ਕੰਮ ਕਾਜ, ਉਹ ਹੀ ਸੰਸਾਰਕ ਭੋਗ, ਜਦੋਂ ਤਕ ਮੁੜ ਕੇ ਫੇਰ ਨਾ ਸਿਵਿਆਂ ਵਿਚ ਜਾਣਾ ਪਵੇ।

ਹਾਨੀ ਤੇ ਲਾਭ ਦੋ ਅਨੁਭਵ ਜੀਵਨ ਦੇ, ਜਿਹੜੇ ਹਰ ਸਮੇਂ ਮਨੁੱਖ ਦੇ ਸਾਮ੍ਹਣੇ ਆਉਂਦੇ ਹਨ। ਜਦੋਂ ਕੋਈ ਲਾਭ ਹੁੰਦਾ ਹੈ ਮਨੁੱਖ ਫੂਲਿਆ ਨਹੀਂ ਸਮਾਉਂਦਾ, ਕਿੰਨਾ ਖੁਸ਼ ਹੁੰਦਾ ਹੈ, ਧਰਤੀ ਤੇ ਪੈਰ ਨਹੀਂ ਟਿਕਦੇ ਤੇ ਜਦੋਂ ਕੁਝ ਗੁਆ ਬੈਠਦਾ ਹੈ ਤਾਂ ਉਨਾਂ ਹੀ ਉਦਾਸ, ਦੁਖੀ। ਇਹ ਸਮਝਣ ਦੀ ਕੋਸ਼ਿਸ਼ ਨਹੀਂ ਕਰਦਾ ਕਿ ਜੋ ਅੱਜ ਮਿਲਿਆ ਹੈ, ਉਹ ਖੁਸ ਵੀ ਜਾਣਾ ਹੈ।

ਜਦੋਂ ਤਕ ਮਨੁੱਖ ਨੂੰ ਇਹ ਗਿਆਨ ਨਹੀਂ ਹੁੰਦਾ ਕਿ ਹਾਨੀ ਲਾਭ ਇਕੋ ਸਿੱਕੇ ਦੇ ਦੋ ਪਾਸੇ ਹਨ; ਜੇ ਅੱਜ ਹਾਨੀ ਹੈ ਤਾਂ ਕੱਲ ਲਾਭ ਹੈ, ਇਹ ਦੋਨੋਂ ਅਨੁਭਵ ਨਾਲ-ਨਾਲ ਹੀ ਰਹਿੰਦੇ ਹਨ ਜਿਵੇਂ ਧੁੱਪ ਤੇ ਛਾਂ; ਮਨੁੱਖ ਦੁਖੀ ਹੀ ਰਹੇਗਾ, ਜਿਸ ਦਿਨ ਇਹ ਗਿਆਨ ਹੋ ਗਿਆ ਕਿ ਮੋਹ ਸਾਰੇ ਦੁਖਾਂ ਦਾ ਕਾਰਣ ਹੈ, ਉਸ ਦਿਨ ਹੀ ਉਹ ਇਸ ਤੱਤ ਨੂੰ ਜਾਣ ਸਕੇਗਾ। ਯੋਗੀ ਇਸ ਗੱਲ ਨੂੰ ਜਾਣਦਾ ਹੈ ਕਿ ਸੰਸਾਰ ਵਿਚ ਰਹਿੰਦਿਆਂ ਉਸ ਨੂੰ ਇਕ ਨਾ ਇਕ ਦਿਨ ਸਭ ਤੋਂ ਪਿਆਰੀ ਵਸਤੂ ਵੀ ਛੱਡਣੀ ਪਵੇਗੀ। ਉਹ ਸਦਾ ਹੀ ਇਹ ਯਾਦ ਰਖਦਾ ਹੈ ਕਿ ਮਰਨਾ ਵਸਤਰ ਬਦਲਣ ਦੀ ਤਰ੍ਹਾਂ ਇਕ ਅਤਿ ਅਵਸ਼ਕ ਕ੍ਰਿਆ ਹੈ। ਉਹ ਸਦਾ ਹੀ ਆਪਣੀ ਚੇਤਨਤਾ ਨੂੰ ਆਤਮਾ ਵਿਚ ਟਿਕਾਅ ਕੇ ਰਖਦਾ ਹੈ, ਇਸ ਸੰਸਾਰ ਵਿਚ ਸਦਾ ਹੀ ਆਪਣੇ ਆਪ ਨੂੰ ਸੰਤੁਲਨ ਰਖਦਾ ਹੈ।

ਮਨ ਤੇ ਕਾਬੂ ਪਾਉਣ ਲਈ ਬੈਰਾਗ ਅਵਸ਼ਕ ਹੈ। ਸਾਧਨਾ ਕਰਦੇ ਹੋਏ ਹੋਰ ਹਰ ਤਰ੍ਹਾਂ ਦਾ ਸੰਜਮ ਆਪਣੇ ਉਤੇ ਲਗਾਉਂਦੇ ਹੋਏ ਕਾਬੂ ਪਾਉਣਾ ਸੰਭਵ ਹੋ ਜਾਂਦਾ ਹੈ। ਸਾਧਨਾ ਕਰਨ ਦੇ ਆਪਣੇ ਤਰੀਕੇ ਬਣਾਉਣ ਨਾਲ ਕੰਮ ਸੌਖਾ ਨਹੀਂ ਹੋ ਸਕਦਾ, ਸਾਧਨਾ ਸੌਖੀ ਨਹੀਂ ਹੋ ਸਕਦੀ। ਮਨ, ਕਥਨੀ ਤੇ ਕਰਨੀ ਤੇ ਕਾਬੂ ਪਾਉਣ ਲਈ ਆਪਣੇ ਬਣਾਏ ਹੋਏ ਸਾਧਨ, ਹੋ ਸਕਦਾ ਹੈ ਐਨੇ ਚੰਗੇ ਨਾ ਸਾਬਤ ਹੋਣ। ਸੰਜਮ ਦੇ ਠੀਕ ਤਰੀਕੇ ਉਹ ਹੀ ਹਨ ਜਿਹੜੇ ਪਹਿਲਾਂ ਅਨੁਭਵ ਕੀਤੇ ਜਾ ਚੁੱਕੇ ਹਨ। ਉਹ ਤਰੀਕੇ ਯੋਗੀਆਂ ਨੇ ਆਪ ਅਨੁਭਵ ਕੀਤੇ ਹਨ।

37. ਹੇ ਕ੍ਰਿਸ਼ਨ! ਜਿਹੜਾ ਪੂਰੇ ਯਤਨ ਨਹੀਂ ਕਰਦਾ, ਆਪਣੇ ਉਤੇ ਨਿਅੰਤਰਣ ਨਹੀਂ ਰਖਦਾ, ਜਿਸ ਦਾ ਮਨ ਯੋਗ ਵਿਚ ਨਹੀਂ ਟਿਕਦਾ ਪਰ ਉਹ ਸ਼ਰਧਾ ਰਖਦਾ ਹੈ, ਉਹ ਯੋਗ ਸਿੱਧੀ ਤਾਂ ਨਹੀਂ ਪ੍ਰਾਪਤ ਕਰਦਾ ਪਰ ਕਿਸ ਗਤੀ ਨੂੰ ਪ੍ਰਾਪਤ ਹੁੰਦਾ ਹੈ, ਇਹ ਦੱਸਣ ਦੀ ਕ੍ਰਿਪਾ ਕਰੋ।

38. ਦੋਹਾਂ ਨੂੰ ਗੁਆ ਕੇ (ਕਰਮ ਯੋਗ ਅਤੇ ਧਿਆਨ ਯੋਗ) ਨਿਆਸਰੇ ਹੋ ਕੇ ਬ੍ਰਹਮ ਦੇ ਰਸਤੇ ਨੂੰ ਨਾ ਜਾਣਦੇ ਹੋਏ, ਕੀ ਉਹ ਫਟੇ ਹੋਏ ਬੱਦਲ ਦੀ ਤਰ੍ਹਾਂ ਨਸ਼ਟ ਹੋ ਜਾਂਦਾ ਹੈ।

39. ਹੇ ਕ੍ਰਿਸ਼ਨ! ਮੇਰੇ ਇਸ ਸੰਦੇਹ ਨੂੰ ਦੂਰ ਕਰੋ, ਆਪ ਤੋਂ ਬਿਨਾਂ ਮੇਰਾ ਇਹ ਸੰਦੇਹ ਕੋਈ ਨਹੀਂ ਦੂਰ ਕਰ ਸਕਦਾ।

ਇਨ੍ਹਾਂ ਤਿੰਨਾਂ ਸਲੋਕਾਂ ਵਿਚ ਅਰਜਨ ਉਹ ਹੀ ਪ੍ਰਸ਼ਨ ਪੁਛਦਾ ਹੈ ਜਿਹੜਾ ਅਜ ਦੇ ਵਿਦਿਆਰਥੀ ਪੁਛਦੇ ਹਨ। ਬਹੁਤ ਵਾਰੀ ਸਾਧਕ ਬਹੁਤ ਹੀ ਸੱਚਾ ਹੋ ਕੇ ਜਤਨ ਕਰਦਾ ਹੈ, ਸ਼ਰਧਾ ਵੀ ਰਖਦਾ ਹੈ, ਭਰੋਸਾ ਵੀ ਹੈ, ਜਿਸ ਮਾਰਗ ਤੇ ਚਲ ਰਿਹਾ ਹੈ ਉਸ ਮਾਰਗ ਤੇ ਵੀ ਭਰੋਸਾ ਹੈ, ਪਰ ਫੇਰ ਵੀ ਉਸ ਨੂੰ ਕੋਈ ਬਹੁਤ ਸਫਲਤਾ ਪ੍ਰਾਪਤ ਨਹੀਂ ਹੁੰਦੀ, ਉਹ ਇਕ ਜਗ੍ਹਾ ਅਟਕਿਆ ਮਹਿਸੂਸ ਕਰਦਾ ਹੈ। ਉਸ ਨੂੰ ਲਗਦਾ ਹੈ ਕਿ ਹੁਣ ਉਹ ਅੱਗੇ ਨਹੀਂ ਚਲ ਰਿਹਾ, ਉਹ ਰੁਕ ਗਿਆ ਹੈ, ਉਹ ਆਪਣੇ ਗੋਲ ਤੇ ਨਹੀਂ ਪਹੁੰਚ ਸਕੇਗਾ। ਇਹ ਸ਼ੰਕੇ ਹਨ ਜੋ ਅਰਜਨ ਕ੍ਰਿਸ਼ਨ ਜੀ ਨੂੰ ਬੇਨਤੀ ਕਰਦੇ ਹਨ ਉਹ ਨਵਿਰਤ ਕਰਨ। ਉਹ ਜਾਣਨਾ ਚਾਹੁੰਦਾ ਹੈ ਕਿ ਇਹੋ ਜਿਹੇ ਲੋਕਾਂ ਦਾ ਕੀ ਅੰਤ ਹੁੰਦਾ ਹੈ? ਕੀ ਉਨ੍ਹਾਂ ਲਈ ਕੋਈ ਦੂਸਰਾ ਮਾਰਗ ਹੈ? ਬਹੁਤ ਵਾਰੀ ਸਾਧਕ ਦੇ ਪੂਰਾ ਜ਼ੋਰ ਲਾਉਣ ਤੋਂ ਬਾਅਦ ਵੀ ਸਾਧਕ ਉਹ ਤਰੱਕੀ ਨਹੀਂ ਕਰਦਾ ਜਿਸ ਦੀ ਉਸ ਨੂੰ ਆਸ ਹੁੰਦੀ ਹੈ, ਇਸ ਨਾਲ ਉਸ ਦੇ ਮਨ ਵਿਚ ਭਰਮ ਪੈ ਜਾਂਦੇ ਹਨ, ਉਹ ਆਪਣੇ ਆਪ ਨੂੰ ਭਟਕਦਾ ਸਮਝਣ ਲਗ ਪੈਂਦਾ ਹੈ। ਕਈ ਵਾਰੀ ਤਾਂ ਉਹ ਇਹ ਸਮਝਣ ਲਗ ਪੈਂਦਾ ਹੈ ਕਿ ਉਹ ਅਧਿਆਤਮ ਮਾਰਗ ਤੇ ਚੱਲਣ ਦੇ ਕਾਬਲ ਹੀ ਨਹੀਂ ਅਤੇ ਨਾ ਹੀ ਉਹ ਇਸ ਸੰਸਾਰ ਵਿਚ ਰਹਿਣ ਦੇ ਕਾਬਲ ਹੈ।

'ਆਤਮ ਮਾਰਗ' ਤੇ ਅਨੰਤ ਦੇ ਮਾਰਗ ਤੇ ਮਨੁੱਖ ਇਕ ਮੁਸਾਫਿਰ ਦੀ ਭਾਂਤੀ ਹੈ। ਕਿਸੇ ਵੀ ਸੱਚੇ ਮੁਸਾਫਿਰ ਨੂੰ ਆਪਣਾ ਸਫਰ ਪੂਰਾ ਕਰਨ ਤੋਂ ਕਿਉਂ ਇਨਕਾਰ ਕੀਤਾ ਜਾਵੇ, ਕਿਉਂ ਉਸਦੀ ਸਚਾਈ, ਸੋਝੀ, ਸੁਹਿਰਦਤਾ ਦੇ ਹੁੰਦਿਆਂ ਉਹ ਤਰੱਕੀ ਨਾ ਕਰ ਸਕੇ? ਕਿਉਂ ਉਸ ਦਾ ਮਾਰਗ ਇਕਾ ਇਕ ਬੰਦ ਹੋ ਜਾਂਦਾ ਹੈ? ਕਿਉਂ ਔਕੜਾਂ ਆਉਂਦੀਆਂ ਹਨ? ਕਿਉਂ ਉਹ ਵਿਚਕਾਰ ਲਟਕ ਜਾਂਦਾ ਹੈ? ਇਹ ਸ਼ੰਕੇ ਕੇਵਲ ਅਰਜਨ ਦੇ ਹੀ ਨਹੀਂ, ਇਹ ਸਾਰੇ ਸਾਧਕਾਂ ਦੇ ਹਨ।

40. ਸ੍ਰੀ ਭਗਵਾਨ ਬਚਨ ਕਰਦੇ ਹਨ -

ਉਸ ਪੁਰਖ ਦਾ ਨਾ ਤਾਂ ਲੋਕ ਵਿਚ ਅਤੇ ਨਾ ਹੀ ਪਰਲੋਕ ਵਿਚ ਨਾਸ਼ ਹੁੰਦਾ ਹੈ ਕਿਉਂਕਿ ਹੇ ਪਿਆਰੇ! ਸ਼ੁਭ ਕਰਮ ਕਰਨ ਵਾਲਾ ਕਦੇ ਵੀ ਦੁਰਗਤੀ ਪ੍ਰਾਪਤ ਨਹੀਂ ਕਰਦਾ।

41. ਯੋਗ ਭ੍ਰਿਸ਼ਟ ਮਨੁੱਖ ਉਸ ਲੋਕ ਵਿਚ ਜਾ ਕੇ ਬਹੁਤ ਸਮੇਂ ਤਕ ਰਹਿੰਦੇ ਹਨ ਜਿਥੇ ਸ਼ੁਭ ਕਰਮ ਕਰਨ ਵਾਲੇ ਲੋਕ ਰਹਿੰਦੇ ਹਨ ਅਤੇ ਫੇਰ ਉਹ ਅੱਛੇ ਪੁਰਖਾਂ ਦੇ ਘਰ ਜਨਮ ਲੈਂਦੇ ਹਨ।

42. ਭਾਵ ਉਹ ਯੋਗੀਆਂ ਦੇ ਘਰ ਜਨਮ ਲੈਂਦੇ ਹਨ, ਉਨ੍ਹਾਂ ਦੀ ਕੁਲ ਵਿਚ ਜਨਮ ਲੈਂਦੇ ਹਨ ਅਤੇ ਐਸਾ ਜਨਮ ਇਸ ਸੰਸਾਰ ਵਿਚ ਬੜਾ ਦੁਰਲੱਭ ਹੈ।

43. ਪਿਛਲੇ ਜਨਮ ਦੇ ਸੰਸਕਾਰਾਂ ਦੇ ਵਸ ਹੋਇਆ ਉਹ ਫੇਰ ਯੋਗ ਸਿੱਧੀ ਲਈ ਯਤਨ ਕਰਦਾ ਹੈ ਤੇ ਉਸਦੀ ਪਿਛਲੇ ਜਨਮ ਦੀ ਬੁੱਧੀ ਫੇਰ ਪ੍ਰਗਟ ਹੋ ਜਾਂਦੀ ਹੈ।

44. ਪਿਛਲੇ ਜਨਮ ਦੇ ਸੰਸਕਾਰਾਂ ਦੇ ਕਾਰਨ, ਅਭਿਆਸ ਦੇ ਕਾਰਨ ਉਹ ਬੇਵਸ ਹੋਇਆ ਯੋਗ ਵਲ ਖਿਚਿਆ ਜਾਂਦਾ ਹੈ। ਯੋਗ ਦਾ ਜਗਿਆਸੂ ਸ਼ਬਦ ਬ੍ਰਹਮ (ਵੇਦਕ ਕਰਮਕਾਂਡ) ਤੋਂ ਪਰ੍ਹੇ ਚਲਿਆ ਜਾਂਦਾ ਹੈ।

45. ਦ੍ਰਿੜਤਾ ਨਾਲ ਸਾਧਨਾ ਕਰਦਾ, ਯਤਨ ਕਰਦਾ ਉਹ ਪਾਪਾਂ ਤੋਂ ਛੁਟਕਾਰਾ ਪਾ ਲੈਂਦਾ ਹੈ ਅਤੇ ਅਨੇਕਾਂ ਜਨਮਾਂ ਦੀ ਸਿੱਧੀ ਪ੍ਰਾਪਤ ਕੀਤੀ ਕਾਰਨ ਉਹ ਪਰਮਗਤੀ ਨੂੰ ਪ੍ਰਾਪਤ ਹੁੰਦਾ ਹੈ।

ਅਰਜਨ ਦੇ ਸ਼ੰਕੇ ਨਵਿਰਤ ਕਰਦੇ ਹੋਏ ਕ੍ਰਿਸ਼ਨ ਜੀ ਬਚਨ ਕਰਦੇ ਹਨ ਕਿ ਚੰਗੇ ਕਰਮ ਕਦੇ ਬੇਅਰਥ ਨਹੀਂ ਜਾਂਦੇ, ਇਹੋ ਜਿਹੀ ਕੋਈ ਵੀ ਬੁਰਿਆਈ ਨਹੀਂ ਜਿਹੜੀ ਸਾਧਕ ਨੂੰ ਸਾਧਨਾ ਕਰਨ ਦੇ ਯਤਨਾਂ ਤੋਂ ਰੋਕ ਸਕੇ। ਅਰਜਨ ਸੋਚਦਾ ਹੈ, ਯੋਗ ਭ੍ਰਿਸ਼ਟ ਹੋਏ ਲਈ ਕੋਈ ਵੀ ਸਥਾਨ ਨਹੀਂ ਹੈ - ਨਾ ਲੋਕ ਵਿਚ ਨਾ ਪ੍ਰਲੋਕ ਵਿਚ; ਇਹ ਸੱਚ ਨਹੀਂ ਹੈ। ਬਹੁਤ ਥੋੜ੍ਹੇ ਹੁੰਦੇ ਹਨ ਜਿਹੜੇ ਯੋਗ ਦੀ ਉਤਮ ਪਦਵੀ ਪ੍ਰਾਪਤ ਕਰਦੇ ਹਨ, ਬਾਕੀ ਜਿਹੜੇ ਸਫਲਤਾ ਪ੍ਰਾਪਤ ਨਹੀਂ ਕਰ ਸਕਦੇ ਉਹ ਜਨਮ ਲੈਂਦੇ ਰਹਿੰਦੇ ਹਨ, ਯਤਨ ਜਾਰੀ ਰਖਦੇ ਹਨ, ਆਤਮ ਮਾਰਗ ਤੇ ਚਲਦੇ ਰਹਿੰਦੇ ਹਨ; ਇਹੋ ਜਿਹੀਆਂ ਕੁਲਾਂ ਵਿਚ ਜਨਮ ਲੈਂਦੇ ਹਨ ਜਿਥੇ ਉਹ ਆਪਣੇ

ਯਤਨ ਜਾਰੀ ਰੱਖ ਸਕਣ, ਬਿਲਕੁਲ ਉਸ ਤਰ੍ਹਾਂ ਹੀ ਜਿਵੇਂ ਕਿ ਤੁਸੀਂ ਆਪਣਾ ਕੰਮ ਅੱਜ ਪੂਰਾ ਨਾ ਕਰ ਸਕੋ, ਬਹੁਤ ਜ਼ਰੂਰੀ ਕੰਮ ਹੈ ਤੁਸੀਂ ਕਲ੍ਹ ਜ਼ਰੂਰ ਪੂਰਾ ਕਰੋਂਗੇ, ਕਰਨ ਦੀ ਕੋਸ਼ਿਸ਼ ਕਰੋਂਗੇ। ਇਸ ਤਰ੍ਹਾਂ ਹੀ ਜਿਹੜੇ ਸੰਸਕਾਰ ਪੈਦਾ ਹੋ ਜਾਂਦੇ ਹਨ ਉਹ ਅਚੇਤ ਮਨ ਵਿਚ ਚਲੇ ਜਾਂਦੇ ਹਨ, ਉਨ੍ਹਾਂ ਸੰਸਕਾਰਾਂ ਅਨੁਸਾਰ ਹੀ ਅਗਲਾ ਜਨਮ ਮਿਲਦਾ ਹੈ, ਆਤਮਾ ਨੂੰ ਉਨ੍ਹਾਂ ਸੰਸਕਾਰਾਂ ਅਨੁਸਾਰ ਹੀ ਵਸਤਰ ਪਾਉਣੇ ਪੈਂਦੇ ਹਨ। ਇਸ ਤਰ੍ਹਾਂ ਜਦੋਂ ਤੁਸੀਂ ਜਨਮ ਲੈਂਦੇ ਹੋ, ਤੁਸੀਂ ਸ਼ੁਰੂ ਤੋਂ ਨਹੀਂ ਸ਼ੁਰੂ ਕਰਦੇ, ਤੁਸੀਂ ਉਥੋਂ ਸ਼ੁਰੂ ਕਰਦੇ ਹੋ ਜਿਥੇ ਤੁਸੀਂ ਪਿਛਲੇ ਜਨਮ ਵਿਚ ਛੱਡ ਕੇ ਆਏ ਹੋ, ਆਤਮ ਸਾਧਨਾ ਵਰਗਾ ਔਖਾ ਕੰਮ ਇਕ ਜਨਮ ਵਿਚ ਪੂਰਾ ਹੋਣਾ ਅਸੰਭਵ ਹੈ।

ਜਨਮ ਲੈਣ ਦੀ ਕ੍ਰਿਆ ਨਾ ਤਾਂ ਇਕ ਦਮ ਹੁੰਦੀ ਹੈ, ਨਾ ਹੀ ਬਿਨਾਂ ਕਿਸੇ ਯੋਜਨਾ ਦੇ ਹੁੰਦੀ ਹੈ, ਨਾ ਹੀ ਜਨਮ ਇਕ ਘਟਨਾ ਹੁੰਦੀ ਹੈ, ਜਨਮ ਤੋਂ ਹੀ ਸਾਡੀਆਂ ਪ੍ਰੇਰਨਾਵਾਂ ਵਿਚ ਫਰਕ ਹੁੰਦਾ ਹੈ, ਇਛਾਵਾਂ ਵੱਖ-ਵੱਖ ਹੁੰਦੀਆਂ ਹਨ, ਸਮਰਥਾ ਵਖ ਵਖ ਹੁੰਦੀ ਹੈ। ਪੱਛਮੀ ਫਿਲੌਸਫਰ ਹਾਲੇ ਵੀ ਇਹ ਸਮਝਣ ਤੋਂ ਅਸਮਰਥ ਹਨ ਕਿ ਇਹ ਸਭ ਕੁਝ ਇਸ ਤਰ੍ਹਾਂ ਕਿਉਂ ਹੈ, ਕਿਉਂ ਹਰੇਕ ਮਨੁੱਖ ਦੀਆਂ ਮਨੋਬਿਰਤੀਆਂ, ਸੁਭਾਅ, ਇਛਾਵਾਂ ਸਭ ਕੁਝ ਵੱਖ-ਵੱਖ ਹੁੰਦਾ ਹੈ? ਉਹ ਇਸ ਗੱਲ ਤੇ ਵੀ ਹੈਰਾਨ ਹਨ ਕਿ ਅਸੀਂ ਕੁਝ ਇਕ ਗੁਣ ਅਵਗੁਣ ਲੈ ਕੇ ਕਿਉਂ ਜੰਮਦੇ ਹਾਂ? ਬਹੁਤ ਸਾਰੇ ਪੱਛਮੀ ਫਿਲੌਸਫਰ ਵੀ ਪੁਨਰ ਜਨਮ ਵਿਚ ਵਿਸ਼ਵਾਸ਼ ਰਖਦੇ ਹਨ, ਪਰ ਪੱਛਮੀ ਮਨੋਵਿਗਿਆਨਕ ਇਸ ਨੂੰ ਨਹੀਂ ਮੰਨਦੇ ਕਿ ਪੁਨਰ ਜਨਮ ਹੈ। ਮਨੋਵਿਗਿਆਨ ਤਾਂ ਆਪਣਾ ਸਮਾਂ ਇਸ ਗੱਲ ਵਿਚ ਲਗਾ ਰਹੇ ਹਨ ਕਿ ਸਾਡੇ ਗੁਣ ਅਵਗੁਣ ਸਿੱਖਣ ਨਾਲ ਪੈਦਾ ਹੁੰਦੇ ਹਨ ਜਾਂ ਅਸੀਂ ਲੈ ਕੇ ਪੈਦਾ ਹੁੰਦੇ ਹਾਂ, ਇਸ ਗੱਲ ਦਾ ਉਤਰ ਉਹ ਬੁੱਧੀ ਦੇ ਪੱਧਰ ਤੇ ਲੱਭਣਾ ਚਾਹੁੰਦੇ ਹਨ; ਅਸੀਂ ਦੇਖਦੇ ਹਾਂ ਅਨੇਕਾਂ ਹੀ ਪੁਨਰ ਜਨਮ ਨਾਲ ਸਬੰਧਿਤ ਕੰਮ ਪੂਰਬ ਤੇ ਪੱਛਮ ਵਿਚ ਸਾਡੇ ਸਾਮ੍ਹਣੇ ਆਉਂਦੇ ਹਨ। ਜਿਹੜੇ ਅਧਿਆਤਮਕ ਮਾਰਗ ਤੇ ਚਲਦੇ ਹਨ, ਚਲਦੇ ਰਹੇ ਹਨ ਉਨ੍ਹਾਂ ਦੀਆਂ ਯਾਦਾਂ ਵੀ ਅਸੀਮ ਹਨ ਅਤੇ ਉਹ ਬੜੀ ਸਹਿਜ ਨਾਲ ਆਪਣੀਆਂ ਯਾਦਾਂ ਨੂੰ ਤਾਜ਼ਾ ਕਰ ਸਕਦੇ ਹਨ। ਚੇਤਨਤਾ ਦੇ ਹਰ ਪੱਧਰ ਨੂੰ ਨਰੀਖਣ ਤੋਂ ਬਿਨਾਂ ਇਹ ਕਿਵੇਂ ਕਿਹਾ ਜਾ ਸਕਦਾ ਹੈ ਕਿ ਅਸੀਂ ਪਹਿਲਾਂ ਨਹੀਂ ਸੀ, ਪਰ ਹੁਣ ਹਾਂ ਕਿਉਂਕਿ ਅਸੀਂ ਹੁਣ ਹਾਂ, ਇਹ ਸਭ ਤੋਂ ਵੱਡਾ ਸਬੂਤ ਹੈ ਕਿ ਅਸੀਂ ਪਹਿਲਾਂ ਵੀ ਸੀ।

ਕ੍ਰਿਸ਼ਨ ਜੀ ਅਰਜਨ ਨੂੰ ਦਸਦੇ ਹਨ ਕਿ ਜਿਹੜਾ ਯੋਗੀ ਆਪਣਾ ਕਾਰਜ ਪੂਰਾ ਨਾ ਕਰ ਸਕਿਆ ਹੋਵੇ ਉਹ ਵਿਚ ਵਿਚਾਲੇ ਹੀ ਨਹੀਂ ਰਹਿ ਜਾਂਦਾ। ਇਸ ਦੇ ਉਲਟ ਉਹ ਦੁਬਾਰਾ ਜਨਮ ਲੈਂਦਾ ਹੈ ਤੇ ਆਪਣਾ ਕਾਰਜ ਪੂਰਾ ਕਰਦਾ ਹੈ, ਉਹ ਇਹੋ ਜਿਹੇ ਪਰਿਵਾਰ ਵਿਚ ਜਨਮ ਲੈਂਦਾ ਹੈ ਜਿਹੜਾ ਉਸ ਨੂੰ ਸਾਰੀਆਂ ਸੁਵਿਧਾ ਦੇ ਸਕੇ, ਇਹੋ ਜਿਹਾ ਵਾਤਾਵਰਣ ਦੇ ਸਕੇ ਜਿਸ ਨਾਲ ਉਸ ਦਾ ਕਾਰਜ ਸੌਖਾ ਹੋ ਜਾਵੇ। ਇਹੋ ਜਿਹਾ ਸਾਧਕ ਇਹ ਮਹਿਸੂਸ ਕਰਦਾ ਹੈ ਕਿ ਕੋਈ ਸ਼ਕਤੀ ਉਸ ਦਾ ਮਾਰਗ ਦਰਸ਼ਨ ਕਰ ਰਹੀ ਹੈ, ਵਾਸਤਵ ਵਿਚ ਇਹ ਉਸ ਦੀ ਆਪਣੀ ਇੱਛਾ, ਬਲਵਾਨ ਇੱਛਾ ਹੁੰਦੀ ਹੈ ਜਿਹੜੀ ਉਸ ਨੂੰ ਪ੍ਰੇਰਤ ਕਰਦੀ ਹੈ ਤੇ ਉਸ ਨੂੰ ਇਸ ਮਾਰਗ ਤੇ ਮੁੜ ਮੁੜ ਕੇ ਲਿਆਉਂਦੀ ਹੈ। ਸਾਧਕ ਨੂੰ ਆਪ ਇਹ ਨਹੀਂ ਪਤਾ ਹੁੰਦਾ ਕਿਉਂਕਿ ਉਸ ਦਾ ਚੌਗਿਰਦਾ ਉਸ ਦਾ ਆਲਾ ਦੁਆਲਾ ਹੋਰ ਹੁੰਦਾ ਹੈ, ਉਸ ਦਾ ਦਿਮਾਗ ਵੀ ਫਰਕ ਰਖਦਾ ਹੈ। ਆਤਮ ਮਾਰਗ ਤੇ, ਜੇ ਤੁਸੀਂ ਸਰਲ ਹੋਵੋ, ਸੁਹਿਰਦ ਹੋਵੋ, ਸ਼ਰਧਾਵਾਨ ਹੋਵੋ, ਪਰ ਤੁਹਾਡੇ ਕੋਲ ਠੀਕ ਮਾਰਗ ਨਾ ਹੋਵੇ, ਠੀਕ ਲੋੜੀਂਦਾ ਵਾਤਾਵਰਣ ਨਾ ਹੋਵੇ, ਤੁਸੀਂ ਤਰੱਕੀ ਨਹੀਂ ਕਰ ਸਕਦੇ। ਠੀਕ ਤਰੀਕੇ ਤੋਂ ਭਾਵ ਹੈ ਅਰੋਗ ਸਰੀਰ, ਠੀਕ ਸਾਫ ਸੁਥਰਾ ਵਾਤਾਵਰਣ, ਅਰੋਗ ਮਨ, ਦ੍ਰਿੜ੍ਹਤਾ, ਇੱਛਾ ਸ਼ਕਤੀ, ਸ੍ਵੈਮਾਨ, ਬੈਰਾਗ। ਜੇ ਇਨ੍ਹਾਂ ਵਿਚੋਂ ਇਕ ਵੀ ਗੁਣ ਨਾ ਹੋਵੇ, ਤਰੱਕੀ ਨਹੀਂ ਹੋ ਸਕਦੀ ਪਰ ਜਦੋਂ ਵਾਤਾਵਰਣ ਠੀਕ ਹੋਵੇ ਉਹ ਸਹਾਇਕ ਬਣ ਸਕਦਾ ਹੈ। ਜੇ ਉਤਲੇ ਸਾਰੇ ਗੁਣ ਹੋਣ ਤਾਂ ਉਹ ਹੋਰ ਪੱਕੇ ਹੋ ਜਾਂਦੇ ਹਨ ਤੇ ਔਕੜਾਂ ਆਪਣੇ ਆਪ ਹੀ ਖਤਮ ਹੋਣ ਲਗ ਪੈਂਦੀਆਂ ਹਨ, ਉਨ੍ਹਾਂ ਦਾ ਸਮਾਧਾਨ ਸੌਖਾ ਹੋ ਜਾਂਦਾ ਹੈ ਤੇ ਹੌਲੀ ਹੌਲੀ ਤੁਸੀਂ ਸੰਪੂਰਨ ਹੋ ਜਾਂਦੇ ਹੋ।

ਕਈ ਵਾਰੀ ਖਾਸ ਕਿਸਮ ਦੇ ਸਾਧਕ ਆਪਣੇ ਗੁਣ ਸਮਰਥਾ ਅਤੇ ਵਿਸ਼ੇਸ਼ਤਾਵਾਂ ਤੋਂ ਅਣਜਾਣ ਰਹਿ ਜਾਂਦੇ ਹਨ ਤੇ ਫੇਰ ਬਹੁਤ ਵਾਰੀ ਕੋਈ ਸਦਮਾ, ਕਿਸੇ ਸੰਤ ਮਹਾਤਮਾ ਨਾਲ ਗੱਲਬਾਤ ਜਾਂ ਕਿਸੇ ਥਾਂ ਤੇ ਜਾ ਕੇ ਉਨ੍ਹਾਂ ਨੂੰ ਆਪਣੇ ਅਤੀਤ ਦੀ ਯਾਦ ਆ ਜਾਂਦੀ ਹੈ ਅਤੇ ਉਹ ਆਪਣੇ ਵਿਅਕਤੀਤ੍ਵ ਦੇ ਉਸ ਪੱਧਰ ਨੂੰ ਜਾਣ ਲੈਂਦੇ ਹਨ ਜਿਹੜਾ ਹੁਣ ਤਕ ਲੁਕਿਆ ਪਿਆ ਸੀ।

ਬਹੁਤ ਸਾਰੇ ਸਾਧਕ ਇਹ ਜਾਨਣਾ ਚਾਹੁੰਦੇ ਹਨ ਕਿ ਆਤਮ ਮਾਰਗ ਦਾ ਮਾਰਗ ਆਤਮ ਸਾਧਨਾ ਦਾ ਮਾਰਗ ਕਿੰਨੇ ਜਨਮਾਂ ਵਿਚ ਪੂਰਾ ਹੋਵੇਗਾ, ਇਸ ਗੱਲ ਦਾ ਫੈਸਲਾ ਸਾਧਕ ਆਪ ਹੀ ਕਰਦਾ ਹੈ। ਇਹ ਫੈਸਲਾ ਗੁਰੂ ਜਾਂ ਦੂਰ ਦ੍ਰਿਸ਼ਟੀ ਨਾਲ ਨਹੀਂ ਕੀਤਾ ਜਾ ਸਕਦਾ। ਜੇ ਜਗਿਆਸੂ ਇਕਾਗਰ ਹੋ ਕੇ ਇਕ ਮਨ ਇਕ ਚਿੱਤ ਹੋ ਕੇ ਅੰਤਰਮੁਖੀ ਹੋ ਕੇ ਆਪਣੇ ਮਾਰਗ ਉਤੇ ਤੁਰ ਪਵੇ ਤਾਂ ਉਹ ਆਪਣੇ ਮਨੋਰਥ ਤੇ, ਆਪਣੀ ਮੰਜ਼ਲ ਉਤੇ ਇਸ ਜਨਮ ਵਿਚ ਹੀ ਪਹੁੰਚ ਸਕਦਾ ਹੈ। ਜਿਨ੍ਹਾਂ ਦਾ ਦੀਵਾ ਤੇਲ ਨਾਲ ਭਰਿਆ ਹੋਇਆ ਹੈ ਉਸ ਵਿਚ ਬੱਤੀ ਬਣੀ ਪਈ ਹੈ, ਤਿਆਰ ਹੈ, ਕੇਵਲ ਜੋਤ ਦੇ ਲਗਣ ਦੀ ਹੀ ਦੇਰ ਹੈ, ਉਹ ਉਡੀਕ ਵਿਚ ਹਨ। ਇਹ ਸੱਚ ਹੈ ਜਦੋਂ ਜਗਿਆਸੂ ਤਿਆਰ ਹੋਵੇ ਗੁਰੂ ਪ੍ਰਗਟ ਹੋ ਹੀ ਜਾਂਦੇ ਹਨ। ਦੀਵੇ ਵਿਚ ਜੋਤ ਜਗਣ ਦਾ ਕੰਮ ਦੋਨਾਂ ਉਤੇ ਇਕੋ ਜਿਹਾ ਹੀ ਹੈ- ਗੁਰੂ ਉਤੇ ਅਤੇ ਸਾਧਕ ਉਤੇ। ਜਗਿਆਸੂ ਦਾ ਦੀਵਾ ਤਾਂ ਗੁਰੂ ਹੀ ਜਗਾਉਂਦਾ ਹੈ, ਪਰ ਇਹ ਨਹੀਂ ਭੁਲਣਾ ਚਾਹੀਦਾ, ਉਹ ਜੋਤ ਗੁਰੂ ਦੀ ਆਪਣੀ ਜੋਤ ਨਹੀਂ, ਗੁਰੂਦੇਵ ਨੂੰ ਵੀ ਉਹ ਜੋਤ ਆਪਣੇ ਗੁਰੂ ਤੋਂ ਇਸੇ ਤਰ੍ਹਾਂ ਹੀ ਮਿਲੀ ਸੀ, ਇਹ ਰੂਹਾਨੀ ਨਿਯਮ ਹਨ।

46. ਯੋਗੀ ਤਪਸਵੀ ਤੋਂ ਉਤਮ ਹੈ, ਗਿਆਨੀ ਤੋਂ ਉਤਮ ਹੈ, ਕਰਮ ਕਾਂਡ ਕਰਨ ਵਾਲੇ ਤੋਂ ਵੀ ਯੋਗੀ ਉਤਮ ਹੈ, ਇਸੇ ਲਈ ਹੇ ਅਰਜਨ! ਤੂੰ ਯੋਗੀ ਬਣ, ਯੋਗੀ ਹੋ ਕੇ ਉਤਮ ਬਣ।

47. ਯੋਗੀਆਂ ਵਿਚੋਂ ਵੀ ਉਹ ਹੀ ਸ੍ਰੇਸ਼ਟ ਹੈ ਜਿਹੜਾ ਆਪਣਾ ਮਨ ਮੇਰੇ ਨਾਲ ਜੋੜਦਾ ਹੈ, ਮੇਰਾ ਭਜਨ ਕਰਦਾ ਹੈ, ਮੇਰੇ ਨਾਲ ਇਕ ਹੋ ਜਾਂਦਾ ਹੈ, ਉਹ ਉਤਮ ਹੈ।

ਸੈਂਤੀ ਸਲੋਕ, ਸੰਤਾਲੀ ਸ਼ਲੋਕ ਦਾ ਉਤਰ ਹੈ ਜਿਸ ਵਿਚ ਅਰਜਨ ਦੂਸਰੇ ਮਾਰਗ ਬਾਰੇ ਪੁਛਦੇ ਹਨ, ਜੇ ਯੋਗ ਵਿਚ ਸੰਪੂਰਨਤਾ ਨਾ ਪ੍ਰਾਪਤ ਕੀਤੀ ਹੋਵੇ ਫੇਰ ਕਿਹੜਾ ਮਾਰਗ ਠੀਕ ਹੈ ਜਿਵੇਂ ਕਿ ਇਕ ਨਾਪ ਦੇ ਕੱਪੜੇ ਸਾਰਿਆਂ ਨੂੰ ਪੂਰੇ ਨਹੀਂ ਆ

(ਬਾਕੀ ਪੰਨਾ 61 ਤੇ)

# ਗੁਰਮੁਖਿ ਕਲਿ ਵਿਚ ਪਰਗਟ ਹੋਇਆ

***ਸੰਤ ਵਰਿਆਮ ਸਿੰਘ ਜੀ***
***ਬਾਨੀ ਤੇ ਮੁਖੀ ਵਿ. ਗੁ. ਰੂ. ਮਿਸ਼ਨ।***

(ਗੁਰੂ ਨਾਨਕ ਦੇਵ ਜੀ ਦੇ ਪ੍ਰਕਾਸ਼ ਉਤਸਵ ਦੇ ਉਪਲਕਸ਼ ਵਿਚ ਮਹਾਂਪੁਰਸ਼ਾਂ ਦਾ ਇਹ ਲੇਖ 'ਗੁਰਮਖਿ ਕਲਿ ਵਿਚ ਪਰਗਟ ਹੋਆ' ਛਾਪਿਆ ਜਾ ਰਿਹਾ ਹੈ। ਮਹਾਂਪੁਰਸ਼ਾਂ ਦੀਆਂ ਸਾਰੀਆਂ ਲਿਖਤਾਂ ਅਨੁਭਵੀ ਦ੍ਰਿਸ਼ਟੀ ਤੋਂ ਵਿਅਕਤ ਹੋਈਆਂ ਹਨ। ਗੁਰੂ ਨਾਨਕ ਦੇਵ ਜੀ ਆਪ ਬ੍ਰਹਮ-ਸਰੂਪ ਅਕਾਲ ਮੂਰਤਿ ਸਨ ਜਿਨ੍ਹਾਂ ਨੇ ਸਾਡੇ ਕਲਿਜੁਗੀ ਜੀਵਾਂ ਨੂੰ ਨਾਮ-ਸਿਮਰਨ ਦੀ ਦਾਤ ਦੇ ਕੇ ਪ੍ਰਭੂ ਨਾਲ ਜੋੜਨ ਲਈ ਸਰੀਰ ਧਾਰਨ ਕੀਤਾ; ਬਿਖੜੇ ਪੈਂਡੇ ਝਾਕ ਕੇ ਚਾਰ ਉਦਾਸੀਆਂ ਧਾਰਨ ਕੀਤੀਆਂ ਅਤੇ ਸਿੱਧਾਂ, ਜੋਗੀਆਂ, ਸੰਨਿਆਸੀਆਂ ਅਤੇ ਮੁਸਲਮਾਨ ਪੀਰਾਂ ਫਕੀਰਾਂ ਨੂੰ ਮਿਲੇ। ਗੁਰੂ ਜੀ ਦੀਆਂ ਅਨੁਭਵੀ ਯਾਤਰਾਵਾਂ ਅਤੇ ਸੰਬਾਦਾਂ ਨੂੰ ਇਸ ਲੇਖ ਵਿਚ ਵਿਚਾਰਿਆ ਗਿਆ ਹੈ ਅਤੇ ਬੜੇ ਸਮਰੱਥ ਢੰਗ ਨਾਲ ਦੱਸਿਆ ਹੈ ਕਿ ਕਿਵੇਂ ਧਰਮ ਖੇਤਰ ਵਿਚ ਮੰਨੇ ਪ੍ਰਮੰਨੇ ਸਿੱਧ ਯੋਗੀ ਅਤੇ ਪੀਰ ਵੀ ਗੁਰੂ ਜੀ ਦੀ ਵਿਚਾਰਧਾਰਾ ਦੇ ਕਾਇਲ ਹੋ ਗਏ। ਨਾਲ ਹੀ ਮਹਾਂਪੁਰਸ਼ਾਂ ਨੇ ਕਲਿਜੁਗ ਦੀ ਅਧੋਗਤੀ ਦਾ ਪਿਛੋਕੜ ਦੱਸ ਕੇ ਗੁਰੂ ਨਾਨਕ ਦੇਵ ਜੀ ਦੀ ਸਹਿਜ-ਮਈ ਨਾਮ-ਜੁਗਤਿ ਪ੍ਰਗਟ ਕੀਤੀ ਹੈ। ਆਪ ਜੀ ਨੂੰ ਪੜ੍ਹ ਕੇ ਅਨੰਦ ਆਏਗਾ।

***(ਮੁੱਖ ਸੰਪਾਦਕ)***

ਗੁਰੂ ਨਾਨਕ ਪਾਤਸ਼ਾਹ ਜੀ ਦੇ ਸੰਸਾਰ ਵਿਚ ਆਉਣ ਤੋਂ ਪਹਿਲਾਂ ਇਕ ਤਰ੍ਹਾਂ ਨਾਲ ਗਾੜ੍ਹਾ ਹਨ੍ਹੇਰਾ ਛਾਇਆ ਹੋਇਆ ਸੀ ਜ਼ਿੰਦਗੀ ਦੇ ਸਾਰੇ ਵਰਗ ਹਨ੍ਹੇਰੇ ਦਾ ਸ਼ਿਕਾਰ ਹੋ ਚੁੱਕੇ ਸਨ। ਗੁਰੂ ਨਾਨਕ ਪਾਤਸ਼ਾਹ ਨੂੰ ਫੁਰਮਾਨ ਕਰਨਾ ਪਿਆ -

***ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ॥***
***ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ॥***
***ਹਉ ਭਾਲਿ ਵਿਕੁੰਨੀ ਹੋਈ॥ ਆਧੇਰੈ ਰਾਹੁ ਨ ਕੋਈ॥***
***ਵਿਚਿ ਹਉਮੈ ਕਰਿ ਦੁਖੁ ਰੋਈ॥***
***ਕਹੁ ਨਾਨਕ ਕਿਨਿ ਬਿਧਿ ਗਤਿ ਹੋਈ॥ ਪੰਨਾ - 145***

ਸਤਿਜੁਗ, ਤ੍ਰੇਤਾ, ਦੁਆਪਰ ਬੀਤਣ ਉਪਰੰਤ ਕਲਜੁੱਗ ਦਾ ਅਰੰਭ ਹੋਇਆ। ਉਸ ਸਮੇਂ ਕ੍ਰਿਸ਼ਨ ਮਹਾਰਾਜ ਜੀ ਨੇ ਪਾਂਡਵਾਂ ਦੇ ਪੁੱਛਣ ਤੇ ਦੱਸਿਆ ਸੀ ਕਿ ਕਲਜੁਗ ਵਿਚ ਮਨੁੱਖ ਦੇ ਖਿਆਲ ਪੂਰੀ ਤਰ੍ਹਾਂ ਨਾਲ ਪ੍ਰਭੂ ਪਿਆਰ ਤੋਂ ਖਾਲੀ ਹੋ ਜਾਣਗੇ ਅਤੇ ਵਹਿਮ ਪ੍ਰਸਤੀ ਵੱਧ ਜਾਵੇਗੀ। ਰਾਜੇ ਆਪਣਾ ਧਰਮ ਛੱਡ ਦੇਣਗੇ। ਭਾਈਚਾਰਕ ਪਿਆਰ ਖਤਮ ਹੋ ਜਾਵੇਗਾ। ਪ੍ਰਚਾਰਕ ਵਰਗ ਆਪ ਕਰੰਗ ਖਾ ਕੇ ਉਚੇ ਅਸੂਲਾਂ ਦਾ ਪ੍ਰਚਾਰ ਕਰੇਗਾ। ਲੋਕ ਵੀ ਉਨ੍ਹਾਂ ਦੀ ਰੀਸ ਕਰਕੇ ਮੰਦਾ ਚਿਤਵਣਗੇ, ਚੰਗੇ ਅਸੂਲਾਂ ਦਾ ਤਿਆਗ ਕਰ ਦੇਣਗੇ। ਸੋ ਸਮਾਂ ਬੀਤਦਾ ਗਿਆ, ਆਦਮੀ ਦੇ ਮਨ ਵਿਚ ਪਰਿਵਰਤਨ ਆਉਣਾ ਸ਼ੁਰੂ ਹੋਇਆ। ਰਾਜੇ ਜੋ ਪ੍ਰਜਾ ਦੇ ਪਾਲਕ ਹੋਇਆ ਕਰਦੇ ਹਨ ਅਤੇ ਜਿਨ੍ਹਾਂ ਦਾ ਧਰਮ ਹੀ ਨਿਆਂ ਹੋਇਆ ਕਰਦਾ ਹੈ, ਆਪਣੇ ਇਸ ਧਰਮ ਦਾ ਤਿਆਗ ਕਰਕੇ ਕਸਾਈਆਂ ਤੇ ਬੁਚੜਾਂ ਦਾ ਅਧਰਮ ਅਪਣਾਅ ਲਿਆ। ਭਾਰਤ ਵਰਸ਼ ਦੀ ਅਜ਼ਾਦੀ ਪਤਨ ਹੋ ਗਈ ਤੇ 1200 ਈ. ਤੱਕ ਹਿੰਦੋਸਤਾਨ ਪੂਰੀ ਤਰ੍ਹਾਂ ਨਾਲ ਗੁਲਾਮੀ ਵਿਚ ਜਕੜਿਆ ਗਿਆ। ਅਲਾਉਦੀਨ ਖਿਲਜੀ ਵਰਗੇ ਰਾਜੇ ਆਏ ਜਿਨ੍ਹਾਂ ਨੇ ਦੂਸਰੇ ਧਰਮਾਂ ਦਾ ਤ੍ਰਿਸਕਾਰ ਕਰਦੇ ਹੋਏ ਆਪਣੇ ਦਰਬਾਰ ਵਿਚ ਹਿੰਦੂਆਂ ਦੀਆਂ ਖੱਲੜੀਆਂ ਉਤਾਰਨੀਆਂ ਆਰੰਭ ਕਰ ਦਿਤੀਆਂ। ਏਥੇ ਦੇ ਵਾਸੀਆਂ ਉਪਰ ਜਜ਼ੀਏ ਲੱਗ ਗਏ। ਤੈਮੂਰ ਵਰਗੇ ਬੇਰਹਿਮ ਲੁਟੇਰੇ ਆਏ। ਉਸ ਨੇ ਇਕ ਲੱਖ ਕੈਦੀ ਆਪਣੇ ਸਾਮ੍ਹਣੇ ਇਕ ਦਿਨ ਵਿਚ ਕਤਲ ਕਰਾ ਦਿਤਾ। ਸਿਕੰਦਰ ਲੋਧੀ ਵਰਗੇ ਰਾਜੇ ਜਿਸਨੇ ਆਪਣਾ ਨਾਮ ਹੀ ਬੁਤ ਸ਼ਿਕੰਨ ਰਖਾ ਲਿਆ, ਉਸ ਨੇ ਮੰਦਰ, ਦੇਹੁਰੇ ਢਾਹੁਣੇ ਆਰੰਭ ਕਰ ਦਿਤੇ। ਸੋ ਇਸ ਤਰ੍ਹਾਂ ਰਾਜੇ ਆਪਣੇ ਪਰਜਾ ਪਾਲਕ ਹੋਣ ਦਾ ਧਰਮ ਛੱਡ ਕੇ ਪੂਰੇ ਰੂਪ ਵਿਚ ਕਸਾਈ ਬਣ ਗਏ। ਸਭ ਤੋਂ ਅਸਚਰਜ ਗੱਲ ਇਹ ਹੈ ਕਿ ਐਸੇ ਕਰਮਾਂ ਨੂੰ ਮਜ਼੍ਹਬੀ ਰੰਗਤ ਦੇ ਕੇ ਪ੍ਰਮ ਪੁੰਨ (ਸਵਾਬ) ਆਖਿਆ ਜਾਣ ਲਗ ਪਿਆ। ਜੀਵਨ ਮਰਿਆਦਾ, ਜੀਵਨ ਦੇ ਉਚੇ ਅਸੂਲ, ਜਿਸ ਵਿਚ ਹਰ ਇਕ ਦੇ ਨਿੱਜੀ ਜੀਵਨ ਵਿਚ ਸਤਿ, ਸੰਤੋਖ, ਦਇਆ, ਖਿਮਾ, ਧੀਰਜ, ਸ਼ੀਲ, ਸੌਚ, ਸੇਵਾ ਭਾਵ, ਪੁੰਨ-ਦਾਨ ਅਤੇ ਪ੍ਰਸਪਰ ਪਿਆਰ ਦਾ ਜੀਵਨ ਪੂਰੀ ਤਰ੍ਹਾਂ ਨਾਲ ਅਲੋਪ ਹੋ ਗਿਆ। ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ-

***.........ਧਰਮੁ ਪੰਖ ਕਰਿ ਉਡਰਿਆ॥ ਪੰਨਾ - 145***

ਗੁਰੂ ਨਾਨਕ ਪਾਤਸ਼ਾਹ ਨੇ ਇਸ ਕੂੜੇ ਜੀਵਨ ਦੀ ਮੱਸਿਆ ਵਿਚ ਸੱਚ ਦੇ ਚੰਦਰਮਾ ਦੀ ਭਾਲ ਕੀਤੀ। ਐਉਂ ਪ੍ਰਤੀਤ ਦਿਤਾ ਜਿਵੇਂ ਉਹ ਉਡਾਰੀ ਮਾਰ ਕੇ ਇਸ ਭੂ ਮੰਡਲ ਵਿਚੋਂ ਕਿਤੇ ਬਾਹਰ ਚਲਿਆ ਗਿਆ। ਹੁਣ ਹਰ ਪਾਸੇ ਅੰਧੇਰਾ ਹੀ ਅੰਧੇਰਾ ਛਾ ਗਿਆ। ਭਾਲਣ ਤੇ ਵੀ ਪ੍ਰਕਾਸ਼ ਨਜ਼ਰੀ ਨਹੀਂ ਆ ਰਿਹਾ। ਸੰਸਾਰ ਵਿਚ ਹਉਮੈ ਰੋਗ ਸਭਨਾਂ ਦੇ ਅੰਦਰ ਪਸਰ ਗਿਆ। ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ ਸੰਸਾਰ ਦੀ ਗਤਿ ਕਿਵੇਂ ਹੋਵੇਗੀ? ਸੰਸਾਰੀਆਂ ਦਾ ਹਾਲ ਇਹ ਸੀ ਕਿ ਕੂੜ ਬੋਲ ਬੋਲ ਕੇ ਜ਼ਹਿਰ ਖਾ ਰਹੇ ਸਨ। ਸੰਸਾਰ ਤੋਂ ਜਾਣਾ ਬਿਲਕੁਲ ਭੁੱਲੇ ਹੋਏ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਦੀ ਵਿਹੁ ਖਾ ਕੇ ਬੇਸੁਧ ਹੋ ਰਹੇ ਸਨ। ਮਹਾਰਾਜ ਜੀ ਨੇ ਫੁਰਮਾਨ ਕੀਤਾ ਹੈ-

***ਸੈਸਾਰੀ ਆਪਿ ਖੁਆਇਅਨੁ***
***ਜਿਨੀ ਕੂੜੁ ਬੋਲਿ ਬੋਲਿ ਬਿਖੁ ਖਾਇਆ॥***
***ਚਲਣ ਸਾਰ ਨ ਜਾਣਨੀ ਕਾਮੁ ਕਰੋਧੁ ਵਿਸੁ ਵਧਾਇਆ॥***
***ਪੰਨਾ - 145***

ਸਾਰੇ ਭਾਰਤ ਵਰਸ਼ ਵਿਚ ਪਾਪ, ਜ਼ੁਲਮ, ਐਸ਼ ਇਸ਼ਰਤ ਤੋਂ ਸਿਵਾ, ਨੇਕੀ ਦਾ ਨਾਮ ਨਿਸ਼ਾਨ ਹੀ ਜਾਂਦਾ ਰਿਹਾ। ਰਾਜੇ ਹਕੂਮਤ ਦੀ ਛੁਰੀ ਲਈਂ ਪਰਜਾ ਨੂੰ ਬਕਰੀਆਂ ਵਾਂਗੂੰ ਕੋਹ ਰਹੇ ਸਨ। ਜ਼ਰਵਾਣੇ ਕਸਾਈਆਂ ਦਾ ਮੂੰਹ ਗਰੀਬਾਂ ਦੇ ਖੂਨ ਨਾਲ ਬੁਰੀ ਤਰ੍ਹਾਂ ਲਿਬੜਿਆ ਹੋਇਆ ਸੀ। ਉਨ੍ਹਾਂ ਦੇ ਜੋ ਕਰਿੰਦੇ ਸਨ, ਕਰਮਚਾਰੀ ਸਨ, ਉਹ ਰਾਜੇ ਸ਼ੇਰ ਦੀਆਂ, ਨਹੁੰਦਰਾਂ ਸਨ ਜਿਹੜੀਆਂ ਪਰਜਾ ਨੂੰ ਪਾੜ-ਪਾੜ ਕੇ ਦੁਖੀ ਕਰਦੇ ਸਨ ਅਤੇ ਗਰੀਬਾਂ ਦੀ ਰੱਤ ਪੀ ਰਹੇ ਸਨ। ਪਰਜਾ ਦੀ ਅਣਖ ਬਿਲਕੁਲ ਖਤਮ ਹੋ ਚੁੱਕੀ ਸੀ।

***ਰਾਜੇ ਸੀਹ ਮੁਕਦਮ ਕੁਤੇ॥***
***ਜਾਇ ਜਗਾਇਨਿ ਬੈਠੇ ਸੁਤੇ॥***
***ਚਾਕਰ ਨਹਦਾ ਪਾਇਨਿ ਘਾਉ॥***
***ਰਤੁ ਪਿਤੁ ਕੁਤਿਹੋ ਚਟਿ ਜਾਹੁ॥ ਪੰਨਾ – 1288***

ਰਿਸ਼ਵਤ ਪੂਰੇ ਜ਼ੋਰਾਂ ਤੇ ਸੀ। ਭਾਈ ਗੁਰਦਾਸ ਜੀ ਫੁਰਮਾਨ ਕਰਦੇ ਹਨ ਕਿ –

***ਕਲਿ ਆਈ ਕੁੱਤੇ ਮੁਹੀ ਖਾਜੁ ਹੋਇਆ ਮੁਰਦਾਰ ਗੁਸਾਈ॥***
***ਰਾਜੇ ਪਾਪ ਕਮਾਵਦੇ ਉਲਟੀ ਵਾੜ ਖੇਤ ਕਉ ਖਾਈ॥***
***ਪਰਜਾ ਅੰਧੀ ਗਿਆਨ ਬਿਨੁ ਕੂੜ ਕੁਸਤਿ ਮੁਖਹੁ ਆਲਾਈ॥***
***ਚੇਲੇ ਸਾਜ ਵਜਾਇਦੇ ਨਚਨਿ ਗੁਰੂ ਬਹੁਤੁ ਬਿਧਿ ਭਾਈ॥***
***ਸੇਵਕ ਬੈਠਨਿ ਘਰਾਂ ਵਿਚਿ ਗੁਰ ਉਠਿ ਘਰੀ ਤਿਨਾੜੇ ਜਾਈ॥***
***ਕਾਜੀ ਹੋਏ ਰਿਸਵਤੀ ਵਢੀ ਲੈਕੇ ਹੱਕ ਗਵਾਈ॥***
***ਇਸਤ੍ਰੀ ਪੁਰਖੈ ਦਾਮ ਹਿਤ ਭਾਵੈ ਆਇ ਕਿਥਾਊ ਜਾਈ॥***
***ਵਰਤਿਆ ਪਾਪ ਸਭਸ ਜਗ ਮਾਂਹੀ॥***
***ਭਾਈ ਗੁਰਦਾਸ ਜੀ, ਵਾਰ 1/30***

ਭਾਈ ਗੁਰਦਾਸ ਜੀ ਨੇ ਬਹੁਤ ਹੀ ਵਿਸਥਾਰ ਨਾਲ ਪਰਜਾ ਦਾ, ਉਸ ਵੇਲੇ ਦੇ ਧਾਰਮਿਕ ਆਗੂਆਂ ਦਾ ਤੇ ਘਰੇਲੂ ਜੀਵਨ ਦਾ ਨਕਸ਼ਾ ਪੂਰੀ ਤਰ੍ਹਾਂ ਨਾਲ ਖਿੱਚਿਆ ਹੈ। ਸਿੱਟਾ ਇਹ ਸੀ ਕਿ ਸਾਰੇ ਸੰਸਾਰ ਵਿਚ ਪਾਪਾਂ ਦਾ ਪਸਾਰਾ ਹੋ ਗਿਆ ਅਤੇ ਇਹ ਪਸਾਰਾ ਅਮਰ ਵੇਲ ਵਾਂਗੂੰ ਦਿਨ ਰਾਤ ਵੱਧ ਰਿਹਾ ਸੀ। ਐਸੇ ਹਨ੍ਹੇਰੇ ਦੇ ਵਿਚ, ਜਿਸ ਵਿਚ ਸਮਾਜਿਕ ਦਸ਼ਾ, ਧਾਰਮਿਕ ਦਸ਼ਾ ਇਤਨੀ ਡਾਵਾਂਡੋਲ ਹੋ ਗਈ ਸੀ ਕਿ ਕਿਸੇ ਤਰੀਕੇ ਨਾਲ ਵੀ ਸੁਧਾਰੀ ਨਹੀਂ ਜਾ ਸਕਦੀ ਸੀ।

ਅਜਿਹੇ ਬਿਖੜੇ ਸਮੇਂ ਸੰਮਤ 1526, ਸੰਨ 1469 ਵਿਚ ਆਪ ਜੀ ਦਾ ਪ੍ਰਕਾਸ਼ ਹੋਇਆ। ਸਚਮੁੱਚ ਇਸੇ ਤਰ੍ਹਾਂ ਪ੍ਰਕਾਸ਼ ਹੋਇਆ ਜਿਸ ਤਰ੍ਹਾਂ ਅਤਿ ਅੰਧੇਰੀ ਰਾਤ ਵਿਚ ਸੂਰਜ ਦਾ ਪ੍ਰਕਾਸ਼ ਹੋ ਜਾਵੇ। ਭਾਈ ਗੁਰਦਾਸ ਜੀ ਫੁਰਮਾਨ ਕਰਦੇ ਹਨ–

***ਜਿਉ ਕਰਿ ਸੂਰਜ ਨਿਕਲਿਆ ਤਾਰੇ ਛਪਿ ਅੰਧੇਰੁ ਪਲੋਆ॥***
***ਭਾਈ ਗੁਰਦਾਸ ਜੀ, ਵਾਰ 1/27***

ਇਕ ਤਰ੍ਹਾਂ ਨਾਲ ਜੋ ਧੁੰਧ ਫੈਲੀ ਹੋਈ ਸੀ ਉਹ ਪ੍ਰਕਾਸ਼ ਹੁੰਦਿਆਂ ਹੀ ਮਿਟਣੀ ਸ਼ੁਰੂ ਹੋ ਗਈ। ਗੁਰੂ ਨਾਨਕ ਜੀ ਦੇ ਸਾਰੇ ਕੌਤਕ ਨਿਰਾਲੇ ਹਨ। ਸਰਪ ਨੇ ਛਾਇਆ ਕਰਨੀ, ਮੱਝੀਆਂ ਦਾ ਚਾਰੂ ਹੋਣਾ, ਖੇਤ ਖਾਣ ਉਪਰੰਤ ਵੀ ਫਸਲ ਖਰਾਬ ਨਾ ਹੋਣੀ, ਸੱਚਾ ਸੌਦਾ ਕਰਨ ਦੀ ਜਾਂਚ ਦੱਸਣੀ ਇਸ ਵਿਚ ਬੜਾ ਭੇਦ ਹੈ। ਗੁਰੂ ਨਾਨਕ ਪਾਤਸ਼ਾਹ ਨੂੰ ਮਹਿਤਾ ਕਾਲੂ ਜੀ ਖਰਾ ਵਪਾਰ ਕਰਨ ਲਈ 20 ਰੁਪਏ ਦਿੰਦੇ ਹਨ। ਆਪ ਦੀ ਨਜ਼ਰੀਂ ਕਈ ਦਿਨਾਂ ਦੇ ਭੁੱਖੇ ਸਾਧੂ ਪੈਂਦੇ ਹਨ। ਆਪ ਜੀ ਨੇ ਨਿਜ ਦੇ ਹਿਤ ਤਿਆਗ ਕੇ ਉਨ੍ਹਾਂ ਸਾਧੂਆਂ ਦੀ ਭੁੱਖ ਨਵਿਰਤ ਕੀਤੀ ਅਤੇ ਨੰਗਿਆਂ ਲਈ ਕਪੜਾ ਲਿਆਂਦਾ। ਇਸ ਦੇ ਫਲਸਰੂਪ ਆਪ ਜੀ ਨੂੰ ਪਿਤਾ ਜੀ ਦੇ ਅਤਿ ਕ੍ਰੋਧ ਦਾ ਸ਼ਿਕਾਰ ਹੋਣਾ ਪਿਆ। ਪਰ ਇਹ ਅਸੂਲ ਸੂਰਜ ਵਾਂਗੂੰ ਪ੍ਰਕਾਸ਼ਿਤ ਹੈ ਕਿ ਨਿੱਜ ਦੇ ਹਿਤ ਨਾਲੋਂ ਪਰਾਇਆਂ ਦਾ ਦੁੱਖ ਦੂਰ ਕਰਨਾ ਪ੍ਰਮੇਸ਼ਰ ਨੂੰ ਭਾਉਂਦਾ ਹੈ। ਜੇ ਪਿਤਾ ਪਾਧੇ ਪਾਸ ਪੜ੍ਹਨ ਲਈ ਪਾਠਸ਼ਾਲਾ ਵਿਚ ਦਾਖਲ ਕਰਾਉਂਦੇ ਹਨ ਤਾਂ ਗੁਰੂ ਨਾਨਕ ਪਾਤਸ਼ਾਹ ਨਿਰਾਰਥਕ ਪੜ੍ਹਾਈ ਦੀ ਥਾਂ ਸੱਚ ਦੀ ਪੜ੍ਹਾਈ ਪੜ੍ਹਨ ਲਈ ਬਹੁਤ ਜ਼ੋਰ ਦਿੰਦੇ ਹਨ ਕਿਉਂਕਿ ਇਹੋ ਜੀਵਨ ਮਨੋਰਥ ਹੈ। ਅੱਖਰ ਪੜ੍ਹਨ ਨਾਲ ਆਦਮੀ ਦੇ ਅੰਦਰ ਦੀਆਂ ਬੁਰਾਈਆਂ ਖਤਮ ਨਹੀਂ ਹੁੰਦੀਆਂ। ਸਗਮਾਂ ਅਕਲ ਤੇਜ਼

ਹੋਣ ਨਾਲ ਹੋਰ ਤਿੱਖੀਆਂ ਹੋ ਜਾਂਦੀਆਂ ਹਨ। ਇਹ ਪੜ੍ਹਾਈ ਨਾ ਸ਼ਾਂਤੀ ਦਿੰਦੀ ਹੈ, ਨਾ ਜੀਵਨ ਰਾਹ ਦਿਖਾਉਂਦੀ ਹੈ। ਗੁਰੂ ਮਹਾਰਾਜ ਜੀ ਨੇ ਐਸੀ ਪੜ੍ਹਾਈ ਨੂੰ ਜਿਸ ਵਿਚ ਨਿੱਜੀ ਚਰਿੱਤਰ ਦੀ ਉਚਤਾ ਪ੍ਰਾਪਤ ਨਾ ਹੋਵੇ ਅਤੇ ਮਨ ਦੀ ਸ਼ਾਂਤੀ ਪ੍ਰਾਪਤ ਨਾ ਹੋਵੇ, ਮੂਰਖਾਂ ਦੀ ਪੜ੍ਹਾਈ ਹੀ ਦੱਸਿਆ ਹੈ –

***ਪੜਿਆ ਮੂਰਖੁ ਆਖੀਐ ਜਿਸੁ ਲਬੁ ਲੋਭੁ ਅਹੰਕਾਰਾ॥***

***ਪੰਨਾ – 140***

ਅਤੇ ਇਸ ਦੀ ਥਾਂ ਸੱਚੇ ਲੇਖੇ ਕਰਨ ਦੀ ਜਾਂਚ ਦੱਸਦਿਆਂ ਫੁਰਮਾਨ ਕੀਤਾ, ਬਾਬਾ! ਅਜਿਹੇ ਲੇਖੇ ਲਿਖਣ ਦੀ ਜਾਂਚ ਸਿੱਖ ਜਿਨ੍ਹਾਂ ਦੇ ਲਿਖਿਆਂ ਦਰਗਾਹ ਵਿਚ ਮਾਣ ਪ੍ਰਾਪਤ ਹੋਵੇ। ਉਸ ਦਾ ਤਰੀਕਾ ਦਸਦਿਆਂ ਆਪ ਨੇ ਫੁਰਮਾਨ ਕੀਤਾ ਕਿ ਹੰਗਤਾ ਤੇ ਮਮਤਾ ਦੀ ਸਿਆਹੀ ਬਣਾ, ਸਾਰ ਮਤ, ਵਿਵੇਕ ਮਤ ਦਾ ਕਾਗਜ਼ ਬਣਾ ਅਤੇ ਲਿਖ ਪ੍ਰਭੂ ਦੇ ਨਾਮ ਦੀ ਮਹਿਮਾ, ਵਾਹਿਗੁਰੂ ਜੀ ਦੀ ਬੇਅੰਤਤਾਈ (infinity), ਇਹ ਸੁਚੱਜੇ ਸਮਰੱਥ ਗੁਰੂ ਤੋਂ ਪੁੱਛ ਕੇ ਹਿਰਦੇ ਦੀ ਪੱਟੀ ਤੇ ਲਿਖ। ਇਹ ਪੜ੍ਹਾਈ ਪੜ੍ਹੀ ਹੋਈ ਜਨਮ-ਮਰਨ ਦੇ ਚੱਕਰ ਵਿਚੋਂ ਪਾਰ ਕਰ ਦੇਵੇਗੀ। ਦਰਗਾਹ ਵਿਚ ਜਾ ਕੇ ਮਾਣ ਪ੍ਰਾਪਤ ਹੋਵੇਗਾ। ਹਉਮੈ ਦੇ ਨਾਸ ਹੋਣ ਨਾਲ ਝੂਠੀ ਕੰਧ ਟੁੱਟ ਕੇ, ਪ੍ਰਭੂ ਨਾਲ ਮਿਲਾਪ ਦਾ ਅਨੰਦ ਪ੍ਰਾਪਤ ਹੋ ਕੇ ਸਾਰੇ ਦੁਖਾਂ ਤੋਂ ਬਰੀ ਹੋ ਜਾਵੇਗਾ। ਸੋ ਬਾਬਾ! ਇਹ ਲੇਖੇ ਲਿਖਣ ਦੀ ਜਾਂਚ ਸਿੱਖ, ਇਨ੍ਹਾਂ ਲੇਖਿਆਂ ਦੇ ਲਿਖਣ ਨਾਲ ਮਾਇਆ ਦੇ ਛੌੜ ਕੱਟੇ ਜਾਣਗੇ ਤੇ ਸਾਰੀ ਸ੍ਰਿਸ਼ਟੀ ਵਿਚ ਇਕੋ ਪ੍ਰਮੇਸ਼ਰ ਨਜ਼ਰ ਆਉਣ ਲੱਗ ਜਾਵੇਗਾ –

***ਜਾਲਿ ਮੋਹੁ ਘਸਿ ਮਸੁ ਕਰਿ ਮਤਿ ਕਾਗਦੁ ਕਰਿ ਸਾਰੁ॥***
***ਭਾਉ ਕਲਮ ਕਰਿ ਚਿਤੁ ਲੇਖਾਰੀ ਗੁਰ ਪੁਛਿ ਲਿਖੁ ਬੀਚਾਰੁ॥***
***ਲਿਖੁ ਨਾਮੁ ਸਾਲਾਹ ਲਿਖੁ ਲਿਖੁ ਅੰਤੁ ਨ ਪਾਰਾਵਾਰੁ॥***
***ਬਾਬਾ ਏਹੁ ਲੇਖਾ ਲਿਖਿ ਜਾਣੁ॥***
***ਜਿਥੈ ਲੇਖਾ ਮੰਗੀਐ ਤਿਥੈ ਹੋਇ ਸਚਾ ਨੀਸਾਣੁ॥***

***ਪੰਨਾ – 16***

ਜੇ ਆਪ ਜੀ ਦੇ ਸਵੱਸਥ ਦੀ ਪਰਖ ਕਰਨ ਵਾਸਤੇ ਵੈਦ ਜੀ ਆਉਂਦੇ ਹਨ ਤਾਂ ਆਪ ਜੀ ਉਸਨੂੰ ਸਮਝਾਉਂਦੇ ਹਨ ਕਿ ਵੈਦ ਜੀ! ਰੋਗਾਂ ਦੀ ਪਛਾਣ ਕਰੋ। ਸਰੀਰਕ ਰੋਗਾਂ ਨੂੰ ਤਾਂ ਤੁਸੀਂ ਜਾਣਦੇ ਹੋਂ, ਬਹੁਤ ਚੰਗੀ ਗੱਲ ਹੈ ਪਰ ਤੁਹਾਨੂੰ ਇਹ ਵੀ ਪਤਾ ਹੋਣਾ ਚਾਹੀਦਾ ਹੈ ਕਿ ਮਾਨਸਿਕ ਰੋਗ ਅਤਿ ਭਿਆਨਕ ਹੁੰਦੇ ਹਨ। ਜਿਨ੍ਹਾਂ ਰੋਗਾਂ ਵਿਚ ਗ੍ਰਸਿਆ ਜੀਵ, ਅਰਬਾਂ ਸਾਲ ਤੋਂ ਜਨਮ ਮਰਨ ਦੇ ਚੱਕਰ ਵਿਚ ਅਤੇ ਜੂਨੀਆਂ ਵਿਚ ਪੈਣ ਦੇ ਦੁੱਖ ਪਾ ਕੇ ਅਤਿ ਦੁਖੀ ਹੋ ਰਿਹਾ ਹੈ। ਆਪ ਜੀ ਨੇ ਫੁਰਮਾਨ ਕੀਤਾ ਕਿ ਵੈਦ ਜੀ! ਇਕੋ ਵਾਹਿਗੁਰੂ ਜੀ ਆਪਣੀ ਮੌਜ ਵਿਚ ਆਪ ਹੀ ਪਸਾਰਾ ਕਰਕੇ ਅਨੇਕਾਂ ਰੂਪਾਂ ਰੰਗਾਂ, ਜਿਨਸਾਂ, ਜਾਤੀਆਂ ਵਿਚ ਦਰਸ਼ਨ ਦੇ ਰਹੇ ਹਨ। ਪਰ ਹਉਮੈ ਦੇ ਰੋਗ ਨੇ ਉਸੇ ਇਕ ਨੂੰ ਅਨੇਕਾਂ ਰੂਪਾਂ ਵਿਚ ਵੰਡ ਕੇ ਆਪ ਹੀ ਪ੍ਰਮੇਸ਼ਰ ਤੋਂ ਵਖਰਾ ਹੋਣ ਕਰਕੇ ਨਿਮਾਣਾ ਤੇ ਨਿਤਾਣਾ ਬਣਾ ਦਿਤਾ ਹੈ ਅਤੇ ਜਨਮ ਮਰਨ ਦੇ ਚੱਕਰ ਵਿਚ ਘੁਮੇਟਣੀਆਂ ਖਾ ਰਿਹਾ ਹੈ –

***ਹਉਮੈ ਏਹਾ ਜਾਤਿ ਹੈ ਹਉਮੈ ਕਰਮ ਕਮਾਹਿ॥***
***ਹਉਮੈ ਏਈ ਬੰਧਨਾ ਫਿਰਿ ਫਿਰਿ ਜੋਨੀ ਪਾਹਿ॥***

***ਪੰਨਾ – 466***

ਇਹ ਸਾਰਾ ਦ੍ਰਿਸ਼ ਇਕ ਹੁੰਦਾ ਹੋਇਆ ਵੀ ਅਨੇਕ ਵਿਰੋਧੀ ਕਲਪਨਾਵਾਂ, ਭਾਵਨਾਵਾਂ ਵਿਚ ਪ੍ਰਤੀਤ ਦੇ ਰਿਹਾ ਹੈ। ਜਦੋਂ ਤੱਕ ਹਉਮੈ ਦਾ ਨਾਸ਼ ਨਹੀਂ ਹੁੰਦਾ ਤੇ ਅੰਤਸ਼ਕਰਣ ਪੂਰੀ ਤਰ੍ਹਾਂ ਸਵਸਥ ਨਹੀਂ ਹੁੰਦਾ, ਇਸ ਰੋਗ ਦੇ ਪਾਏ ਹੋਏ ਭਰਮ ਭੁਲੇਖੇ, ਇਸ ਜੀਵ ਨੂੰ ਦੁਖੀ ਕਰਦੇ ਹੀ ਰਹਿਣਗੇ। ਇਹ ਅਤਿ ਭਿਆਨਕ ਰੋਗ ਹੈ। ਇਸ ਵਿਚੋਂ ਹੀ ਪੰਜੇ ਕਲੇਸ਼ – ਅਵਿਦਿਆ, ਅਭਿਨਿਵੇਸ਼, ਅਸਮਿਤਾ, ਰਾਗ, ਦ੍ਵੈਸ਼ ਪੈਦਾ ਹੋ ਕੇ ਜੀਵਾਂ ਨੂੰ ਪੀੜਤ ਕਰ ਰਹੇ ਹਨ। ਹਉਮੈ ਰੋਗ ਵਿਚੋਂ ਨਿਕਲੇ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ; ਸ਼ਬਦ, ਸਪਰਸ਼, ਰੂਪ, ਰਸ, ਗੰਧ; ਨਿੰਦਿਆ, ਚੁਗਲੀ, ਈਰਖਾ, ਬਖੀਲੀ, ਆਸਾ, ਅੰਦੇਸਾ, ਤ੍ਰਿਸ਼ਨਾ ਵਿਚ ਗ੍ਰਸਿਆ ਜੀਵ ਹਾਏ-ਹਾਏ ਕਰ ਰਿਹਾ ਹੈ।

ਸੋ ਵੈਦ ਜੀ! ਜਦੋਂ ਤੱਕ ਮਾਨਸਿਕ ਰੋਗ ਆਦਮੀ ਦੇ ਅੰਦਰ ਫੈਲੇ ਹੋਏ ਹਨ, ਉਤਨੀ ਦੇਰ ਤੱਕ ਆਦਮੀ ਨੂੰ ਖੁਸ਼ੀ ਪ੍ਰਾਪਤ ਨਹੀਂ ਹੁੰਦੀ। ਮਨ ਰੋਗੀ ਹੋ ਜਾਣ ਕਰਕੇ ਸਰੀਰ ਰੋਗੀ ਹੋ ਜਾਇਆ ਕਰਦਾ ਹੈ। ਜਦੋਂ ਵੈਦ ਜੀ ਨੇ ਪੁਛਿਆ ਕਿ ਇਨ੍ਹਾਂ ਸਾਰੇ ਰੋਗਾਂ ਦਾ ਕਾਰਨ ਕੀ ਹੈ? ਤਾਂ ਆਪ ਜੀ ਨੇ ਫੁਰਮਾਨ ਕੀਤਾ ਕਿ ਜਦੋਂ ਹਉਮੈ ਰੋਗ ਦੇ ਵਸ ਵਿਚ ਪੈ ਕੇ ਜੀਵ ਆਪਣੀ ਵਿਕੋਲਿਤਰੀ ਹੋਂਦ ਕਾਇਮ ਕਰਕੇ ਦੇਹ ਅਧਿਆਸ ਵਿਚ ਪੂਰੀ ਤਰ੍ਹਾਂ ਫਸ ਜਾਂਦਾ ਹੈ ਤਾਂ ਇਸ ਦੀਆਂ ਬਿਰਤੀਆਂ ਬਾਹਰਮੁਖੀ ਹੋ ਕੇ ਪ੍ਰਮੇਸ਼ਰ ਨੂੰ ਭੁਲਾ ਦਿੰਦੀਆਂ ਹਨ ਤਾਂ ਇਸ ਜੀਵ ਦਾ ਸਬੰਧ ਵਾਹਿਗੁਰੂ ਦੀ ਸ਼ਕਤੀ ਨਾਲੋਂ ਟੁੱਟ ਕੇ ਨਿੱਜੀ ਸ਼ਕਤੀ ਵਿਚ ਸੀਮਤ ਹੋ ਜਾਇਆ ਕਰਦਾ ਹੈ। ਉਸ ਸਮੇਂ ਇਸ ਦੇ ਅੰਦਰ ਜੋ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਦੇ ਦੂਰ ਭਾਵ ਉਪਜਦੇ ਹਨ ਉਹ ਇਸ ਦੇ ਸੁਖਾਂ ਦਾ ਸੋਮਾ ਸੁਕਾ ਦਿੰਦੇ ਹਨ ਅਤੇ ਫਿਰ ਦੁਖ ਰੂਪ ਕਿਰਮਾਂ ਦਾ ਵਾਧਾ ਹੋ ਜਾਇਆ ਕਰਦਾ ਹੈ, ਸੋ ਸਾਰੀ ਗੱਲ ਇਹ ਹੈ ਕਿ ਵਾਹਿਗੁਰੂ ਨਾਲੋਂ ਭੁੱਲ ਕੇ ਦੁਖ ਹੋਇਆ ਕਰਦਾ ਹੈ ਜਿਵੇਂ ਕਿ ਫੁਰਮਾਨ ਹੈ –

***ਪਰਮੇਸਰ ਤੇ ਭੁਲਿਆਂ ਵਿਆਪਨਿ ਸਭੇ ਰੋਗ॥***

***ਪੰਨਾ – 135***

ਜਦੋਂ ਵੈਦ ਜੀ ਨੇ ਨਿਮਰਤਾ ਸਹਿਤ ਬੇਨਤੀ ਕੀਤੀ ਕਿ ਪਾਤਸ਼ਾਹ! ਜਿਥੇ ਆਪ ਨੇ ਰੋਗ ਉਪਜਣ ਦੇ ਮੂਲ ਕਾਰਨਾਂ ਤੋਂ ਜਾਣੂੰ ਕਰਾਇਆ ਹੈ ਉਥੇ ਆਪ ਇਨ੍ਹਾਂ ਸਾਰੇ ਰੋਗਾਂ ਦਾ ਕੋਈ ਇਲਾਜ ਵੀ ਦੱਸੋ। ਆਪ ਜੀ ਨੇ ਫੁਰਮਾਨ ਕੀਤਾ ਕਿ ਹਉਮੈ ਦਾ ਰੋਗ, ਨਾਮ ਦਾਰੂ ਬਿਨਾਂ ਨਹੀਂ ਜਾਂਦਾ ਕਿਉਂਕਿ ਇਹ ਦੋਵੇਂ ਤੱਤ ਵਿਰੋਧੀ ਹਨ। ਨਾਮ ਤੱਤ ਅਤੀ ਸ਼ਕਤੀਸ਼ਾਲ ਹੈ, ਉਸ ਦੇ ਸਰੀਰ ਵਿਚ ਪ੍ਰਕਾਸ਼ਿਤ ਹੋਇਆਂ ਹਉਮੈ ਤੱਤ ਨਹੀਂ ਰਿਹਾ ਕਰਦਾ ਕਿਉਂਕਿ ਦੋਨਾਂ ਦਾ ਵਿਰੋਧ ਹੈ –

***ਹਉਮੈ ਨਾਵੈ ਨਾਲਿ ਵਿਰੋਧੁ ਹੈ ਦੁਇ ਨ ਵਸਹਿ ਇਕ ਠਾਇ॥***
***ਹਉਮੈ ਵਿਚਿ ਸੇਵਾ ਨ ਹੋਵਈ ਤਾ ਮਨੁ ਬਿਰਥਾ ਜਾਇ॥***

***ਪੰਨਾ – 560***

ਇਸੇ ਤਰ੍ਹਾਂ ਨਾਲ ਜਦੋਂ ਆਪ ਨੂੰ ਭੇਖ ਵਿਚ ਬੰਨ੍ਹਣ ਲਈ ਹਿੰਦੂ ਰੀਤੀ ਅਨੁਸਾਰ ਜਨੇਊ ਪਾਉਣ ਲੱਗੇ ਤਾਂ ਆਪ ਜੀ ਨੇ ਪੰਡਤ ਨੂੰ ਸਮਝਾਇਆ ਕਿ ਇਹ ਧਾਗਾ ਪਾਉਣ ਨਾਲ ਮੇਰੇ ਵਿਚ ਕੀ ਪਰਿਵਰਤਨ ਹੋਵੇਗਾ ਕਿਉਂਕਿ ਤੁਸੀਂ ਇਹ ਕਹਿੰਦੇ ਹੋਂ ਕਿ ਤੇਰਾ ਨਵਾਂ ਜਨਮ ਹੋ ਰਿਹਾ ਹੈ। ਪਾਧਾ ਜੀ! ਇਹ

ਧਾਗਾ ਤਾਂ ਕੇਵਲ ਰੂੰ ਕੱਤ ਕੇ, ਸੂਤ ਬਣਾ ਕੇ ਜੋੜਿਆ ਹੋਇਆ ਹੈ। ਇਹ ਜੜ੍ਹ ਹੈ, ਕ੍ਰਿਪਾ ਕਰਕੇ ਦਸੋ ਕਿ ਇਸ ਜੜ੍ਹ ਦਾ ਚੇਤਨ ਜੀਵ ਉਪਰ ਕੀ ਅਸਰ ਪੈਂਦਾ ਹੈ? ਮੈਨੂੰ ਤਾਂ ਐਉਂ ਪ੍ਰਤੀਤ ਦਿੰਦਾ ਹੈ ਕਿ ਮੈਨੂੰ ਕਿਸੇ ਹੋਰ ਬੋਝ ਦੇ ਥੱਲੇ ਦੱਬ ਰਹੇ ਹੋ। ਪ੍ਰਭੂ ਦੀ ਪ੍ਰਾਪਤੀ ਕਦੇ ਵੀ ਭੇਖਾਂ ਨਾਲ ਨਹੀਂ ਹੋਇਆ ਕਰਦੀ, ਭੇਖ ਕੇਵਲ ਲੋਕਾਂ ਨੂੰ ਰਿਝਾਉਣ ਵਾਸਤੇ ਹੀ ਹੋਇਆ ਕਰਦੇ ਹਨ ਜਾਂ ਆਪਣੇ ਮਨ ਨੂੰ ਭਰਮ ਵਸ, ਭੁਲ ਭੁਲੇਖੇ ਪਾਉਣ ਲਈ ਹੀ ਹੁੰਦੇ ਹਨ।

ਪੰਡਤ ਜੀ! ਜੇ ਆਪ ਨੇ ਜਨੇਊ ਮੈਨੂੰ ਪਹਿਨਾਉਣਾ ਹੀ ਹੈ ਤਾਂ ਉਹਦੇ ਬਾਰੇ ਤੁਹਾਨੂੰ ਜਾਣਕਾਰੀ ਹੋਣੀ ਚਾਹੀਦੀ ਹੈ। ਪੰਡਤ ਦੇ ਪੁੱਛਣ ਤੇ ਆਪ ਨੇ ਫੁਰਮਾਨ ਕੀਤਾ ਕਿ ਜਦੋਂ ਤੱਕ ਆਦਮੀ ਸਦਗੁਣਾਂ ਨੂੰ ਹਿਰਦੇ ਵਿਚ ਨਹੀਂ ਵਸਾਉਂਦਾ ਓਨੀਂ ਦੇਰ ਤੱਕ ਜੀਵਨ ਵਿਚ ਕੋਈ ਪਰਿਵਰਤਨ ਨਹੀਂ ਆਇਆ ਕਰਦਾ ਅਤੇ ਇਸ ਦੀ ਹੋਰ ਵਿਆਖਿਆ ਕਰਦਿਆਂ ਆਪ ਨੇ ਕਿਹਾ ਕਿ ਕਪਾਹ ਦੀ ਥਾਂ ਤੇ ਦਇਆ, ਸੂਤ ਕੱਤਣ ਦੀ ਥਾਂ ਤੇ ਤ੍ਰਿਸ਼ਨਾ ਰਹਿਤ ਜੀਵਨ, ਜਤ ਦੇ ਪ੍ਰੇਮ ਉਚੇ ਅਸੂਲ ਦੀ ਗੰਢ ਅਤੇ ਸਤਿ ਦੇ ਜੀਵਨ ਦਾ ਵੱਟ ਦਿਤਾ ਜਾਂਦਾ ਹੈ, ਤਾਂ ਹੀ ਇਹ ਜਨੇਊ ਜੀਵ ਉਤੇ ਅਸਰ ਪਾ ਕੇ ਸਾਰੇ ਜੀਵਨ ਵਿਚ ਪਰਿਵਰਤਨ ਲਿਆਉਂਦਾ ਹੈ। ਤੁਹਾਡਾ ਪਹਿਨਾਇਆ ਹੋਇਆ ਜਨੇਊ ਟੁੱਟ ਜਾਂਦਾ ਹੈ, ਮੈਲਾ ਹੋ ਜਾਂਦਾ ਹੈ। ਜਦੋਂ ਆਦਮੀ ਦਾ ਸਰੀਰ ਸਸਕਾਰਿਆ ਜਾਂਦਾ ਹੈ ਤਾਂ ਜਲ ਜਾਂਦਾ ਹੈ। ਇਹ ਜਨੇਊ ਬੇਅਰਥ ਹੈ। ਇਸ ਦਾ ਸਰੀਰ ਨਾਲ ਤਾਂ ਸਬੰਧ ਹੋ ਸਕਦਾ ਹੈ ਪਰ ਸਰੀਰ ਵਿਚ ਵਸਣ ਵਾਲੇ ਨਾਲ ਕੋਈ ਸਬੰਧ ਨਹੀਂ ਹੁੰਦਾ। ਜੀਵ ਜਦੋਂ ਸੰਸਾਰ ਵਿਚ ਆਇਆ ਤਾਂ ਵੀ ਉਹਦੇ ਕੋਈ ਜਨੇਊ ਨਹੀਂ ਪਹਿਨਿਆ ਹੋਇਆ ਸੀ, ਇਥੇ ਹੀ ਪਹਿਨਾਇਆ ਗਿਆ ਅਤੇ ਜਦੋਂ ਇਥੋਂ ਜਾਵੇਗਾ ਤਾਂ ਵੀ ਉਹ ਇਥੇ ਸਰੀਰ ਦੇ ਨਾਲ ਹੀ ਸਸਕਾਰਿਆ ਜਾਵੇਗਾ। ਸੋ ਇਹ ਇਕ ਨਿਰਾਰਥਕ ਕ੍ਰਿਆ ਹੈ ਜਿਸ ਦਾ ਰੂਹਾਨੀ ਜੀਵਨ ਨਾਲ ਕੋਈ ਸਬੰਧ ਨਹੀਂ ਭਾਸਦਾ। ਸੋ ਇਸ ਕਰਕੇ ਇਹ ਤੱਗ ਪਹਿਨਣਾ ਕੋਈ ਵਿਸ਼ੇਸ਼ਤਾ ਨਹੀਂ ਰਖਦਾ। ਆਪ ਜੀ ਨੇ ਫੁਰਮਾਨ ਕੀਤਾ -

***ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ॥***
***ਏਹੁ ਜਨੇਊ ਜੀਅ ਕਾ ਹਈ ਤ ਪਾਡੇ ਘਤੁ॥***
***ਨਾ ਏਹੁ ਤੁਟੈ ਨ ਮਲੁ ਲਗੈ ਨਾ ਏਹੁ ਜਲੈ ਨ ਜਾਇ॥***
***ਧੰਨੁ ਸੁ ਮਾਣਸ ਨਾਨਕਾ ਜੋ ਗਲਿ ਚਲੇ ਪਾਇ॥***
***ਚਉਕੜਿ ਮੁਲਿ ਅਣਾਇਆ ਬਹਿ ਚਉਕੈ ਪਾਇਆ॥***
***ਸਿਖਾ ਕੰਨਿ ਚੜਾਈਆ ਗੁਰੁ ਬ੍ਰਾਹਮਣੁ ਥਿਆ॥***
***ਓਹੁ ਮੁਆ ਓਹੁ ਝੜਿ ਪਇਆ ਵੇਤਗਾ ਗਇਆ॥***
***ਪੰਨਾ - 471***

ਜੀਵਨ ਦੇ ਸਾਰੇ ਪੱਖਾਂ ਨੂੰ ਅਖਉਤੀ ਪੂਜਾ ਪਾਠਾਂ ਨੂੰ, ਗੁਰੂ ਨੇ ਸੱਚ ਦੀ ਤਰਕ ਉਪਰ ਤੋਲਿਆ। ਜੇ ਆਪ ਨਿਮਾਜ਼ੀਆਂ ਨੂੰ ਮਿਲਦੇ ਹਨ ਤਾਂ ਆਪ ਨੇ ਪ੍ਰਤੱਖ ਰੂਪ ਵਿਚ ਪੂਜਾ, ਪਾਠ, ਨਿਮਾਜ਼ ਦੀ ਨਿਰਾਰਥਕਤਾ ਨੂੰ ਪ੍ਰਗਟ ਕੀਤਾ। ਇਕ ਸਾਖੀ ਅਨੁਸਾਰ ਗੁਰੂ ਨਾਨਕ ਪਾਤਸ਼ਾਹ ਨੂੰ ਨਵਾਬ ਦੌਲਤ ਖਾਂ ਨਿਮਾਜ਼ ਪੜ੍ਹਨ ਲਈ ਮਸਜਿਦ ਵਿਚ ਲੈ ਜਾਂਦਾ ਹੈ। ਜਦੋਂ ਉਹ ਨਿਮਾਜ਼ ਪੜ੍ਹ ਚੁੱਕੇ, ਉਨ੍ਹਾਂ ਨੇ ਪ੍ਰਸ਼ਨ ਕੀਤਾ, "ਹੇ ਨਾਨਕ! ਤੁਸੀਂ ਕਿਉਂ ਨਮਾਜ਼ ਨਹੀਂ ਪੜ੍ਹੀ?" ਤਾਂ ਗੁਰੂ ਨਾਨਕ ਜੀ ਨੇ ਕਿਹਾ ਕਿ ਨਵਾਬ ਸਾਹਿਬ! ਮੈਂ ਨਮਾਜ਼ ਕਿਸ ਨਾਲ ਪੜ੍ਹਦਾ? ਤੁਸੀਂ ਤਾਂ ਇਸ ਥਾਂ ਹੀ ਨਹੀਂ ਸੀ, ਨਿਮਾਜ਼ ਸ਼ੁਰੂ ਹੁੰਦੇ ਹੀ ਆਪ ਦੀ ਸੁਰਤ ਨੇ ਸਰੀਰ ਵਿਚੋਂ ਉਡਾਰੀ ਮਾਰੀ ਅਤੇ ਕਾਬਲ ਕੰਧਾਰ ਵਿਚ ਜਾ ਕੇ ਘੋੜਿਆਂ ਦੀ ਖਰੀਦਦਾਰੀ ਸ਼ੁਰੂ ਕਰ ਦਿਤੀ। ਸੋ ਆਪ ਪੂਰਾ ਸਮਾਂ ਗੈਰ ਹਾਜ਼ਰ ਰਹੇ। ਕਾਜ਼ੀ ਦੇ ਪੁੱਛਣ ਤੇ ਆਪ ਨੇ ਫੁਰਮਾਨ ਕੀਤਾ ਕਿ ਕਾਜ਼ੀ ਸਾਹਿਬ ਤੁਹਾਡਾ ਮਨ ਵੀ ਤੁਹਾਡੀ ਨਵੀਂ ਸੂਈ ਘੋੜੀ ਅਤੇ ਵਛੇਰੀ ਵਿਚ ਪਰਚਿਆ ਹੋਇਆ ਸੀ, ਤੁਸੀਂ ਵੀ ਨਮਾਜ਼ ਨਹੀਂ ਪੜ੍ਹੀ। ਮਹਾਰਾਜ ਜੀ ਨੇ ਉਸ ਥਾਂ ਦੱਸਿਆ ਕਿ ਚਿੱਤ ਦੀ ਇਕਾਗਰਤਾ ਤੋਂ ਬਿਨਾਂ ਕੋਈ ਪੂਜਾ ਪਾਠ ਫਲ ਨਹੀਂ ਦਿਆ ਕਰਦਾ ਜਿਸ ਤਰ੍ਹਾਂ ਕਿ ਫੁਰਮਾਨ ਹੈ -

***ਪ੍ਰਭ ਕੀ ਉਸਤਤਿ ਕਰਹੁ ਸੰਤ ਮੀਤ॥***
***ਸਾਵਧਾਨ ਏਕਾਗਰ ਚੀਤ॥*** ***ਪੰਨਾ - 295***

ਜਦੋਂ ਨਵਾਬ ਨੇ ਬੜੀ ਅਧੀਨਤਾ ਤੇ ਸ਼ਰਧਾ ਦੇ ਨਾਲ ਬੇਨਤੀ ਕੀਤੀ ਕਿ ਮਨ ਵਸ ਕਿਵੇਂ ਆਵੇ ਤਾਂ ਆਪ ਜੀ ਨੇ ਉਸ ਦੇ ਫੈਲਾਓ ਦਾ ਕਾਰਨ ਦਸਦਿਆਂ ਫੁਰਮਾਨ ਕੀਤਾ ਕਿ ਮਨ ਵਾਸ਼ਨਾਵਾਂ ਦੀ ਜਕੜ ਵਿਚ ਆਇਆ ਹੋਇਆ ਉਡਾਰੀਆਂ ਮਾਰ ਰਿਹਾ ਹੈ। ਇਹ ਉਡਾਰੀਆਂ ਮਾਰ ਕੇ ਦੁਖੀ ਹੀ ਹੁੰਦਾ ਰਹੇਗਾ। ਜਦੋਂ ਤੱਕ ਵਾਸ਼ਨਾਵਾਂ ਦਾ ਖਾਤਮਾ ਨਹੀਂ ਹੁੰਦਾ, ਉਸ ਸਮੇਂ ਤੱਕ ਪ੍ਰਭੂ ਦੇ ਧਿਆਨ ਵਿਚ ਮਨ ਨਹੀਂ ਜਾਇਆ ਕਰਦਾ। ਇਹ ਪੂਰੇ ਗੁਰੂ ਦੇ ਸ਼ਬਦ ਦੀ ਪ੍ਰਾਪਤੀ ਤੋਂ ਬਿਨਾਂ ਸੁਭਾਵਿਕ ਹੀ ਉਡਾਰੀਆਂ ਮਾਰਦਾ ਰਹਿੰਦਾ ਹੈ। ਫੁਰਮਾਨ ਹੈ -

***ਪੰਖੀ ਬਿਰਖ ਸੁਹਾਵੜੇ ਊਡਹਿ ਚਹੁ ਦਿਸਿ ਜਾਹਿ॥***
***ਜੇਤਾ ਊਡਹਿ ਦੁਖ ਘਣੇ ਨਿਤ ਦਾਝਹਿ ਤੈ ਬਿਲਲਾਹਿ॥***
***ਪੰਨਾ - 66***

ਜਦੋਂ ਪੂਰੇ ਗੁਰੂ ਦਾ ਸ਼ਬਦ ਪ੍ਰਾਪਤ ਹੋ ਜਾਂਦਾ ਹੈ ਤਾਂ ਉਸ ਦਾ ਨਿਰੰਤਰ ਅਭਿਆਸ, ਰਸ ਅਤੇ ਪ੍ਰਕਾਸ਼ ਰੂਪ ਵਿਚ ਧੁਨ ਦੇ ਰੂਪ ਵਿਚੋਂ ਪ੍ਰਗਟ ਹੋ ਜਾਂਦਾ ਹੈ ਤਾਂ ਉਹ ਸ਼ਬਦ ਮਨ ਦੀਆਂ ਉਡਾਰੀਆਂ ਬੰਦ ਕਰ ਦਿੰਦਾ ਹੈ। ਫੇਰ ਜੋ ਪੂਜਾ ਪਾਠ, ਨਮਾਜ਼, prayer ਕੀਤੀ ਜਾਂਦੀ ਹੈ ਉਹ ਹਾਜ਼ਰੀ ਦੀ ਹੋਣ ਕਰਕੇ ਕਬੂਲ ਪੈਂਦੀ ਹੈ। ਇਸੇ ਤਰ੍ਹਾਂ ਨਾਲ ਜੋ ਨਿਸ਼ਚੇ ਗਲਤ ਰੂਪ ਵਿਚ ਸੰਸਕਾਰ ਬਣ ਕੇ ਬੰਦਿਆਂ ਨੂੰ ਫੜੀਂ ਬੈਠੇ ਸਨ ਉਨ੍ਹਾਂ ਨੂੰ ਤੋੜਨ ਲਈ ਆਪ ਥਾਂ-ਥਾਂ ਤੇ ਗਏ ਤੇ ਸੱਚ ਦਾ ਪ੍ਰਕਾਸ਼ ਕੀਤਾ। ਜਦੋਂ ਆਪ ਕਾਹਬਾ ਸ਼ਰੀਫ ਵਿਚ ਜਾਂਦੇ ਹਨ ਤਾਂ ਗਿਆਨਵਾਨ ਪੀਰਾਂ ਦਰਵੇਸ਼ਾਂ ਨੂੰ ਛੱਡ ਕੇ ਇਸਲਾਮ ਦੇ ਧਾਰਨੀਆਂ ਵਿਚ ਇਹ ਨਿਸ਼ਚਾ ਸੀ ਕਿ ਰੱਬ ਕਾਹਬਾ ਸ਼ਰੀਫ ਵਿਚ ਵਸਦਾ ਹੈ ਜਿਵੇਂ ਕਿ ਹਿੰਦੂਆਂ ਵਿਚ ਵੀ ਇਹ ਨਿਸ਼ਚਾ ਹੈ ਕਿ ਪ੍ਰਮੇਸ਼ਰ ਦੱਖਣ ਵਿਚ ਵਸਦਾ ਹੈ। ਆਪ ਜੀ ਨੇ ਇਕ ਐਸਾ ਕੌਤਕ ਵਰਤਾਇਆ ਕਿ ਜੀਵਨ ਮੁੱਲਾਂ ਨਰਾਜ਼ ਹੋ ਗਿਆ ਕਿ ਨਾਨਕ! ਤੂੰ ਖੁਦਾ ਦੇ ਘਰ ਵਲ ਪੈਰ ਕਰਕੇ ਲੰਮਾ ਪਿਆ ਹੈਂ। ਤਾਂ ਉਹ ਕ੍ਰੋਧ ਵਸ ਆ ਕੇ ਚਰਨ ਫੜ ਕੇ ਜਦੋਂ ਦੂਜੇ ਪਾਸੇ ਘੁੰਮਾਉਣ ਲੱਗਿਆ ਤਾਂ ਉਸ ਦੇ ਅੰਦਰਲੇ ਕਪਾਟ ਖੁਲ੍ਹ ਗਏ ਤਾਂ ਕੀ ਦੇਖਦਾ ਹੈ ਕਿ ਮੈਂ ਜਿਧਰ ਵੀ ਗੁਰੂ ਨਾਨਕ ਦੇ ਚਰਨ ਕਰਦਾ ਹਾਂ, ਹਰ ਪਾਸੇ ਕਾਹਬਾ ਹੀ ਦਿਖਾਈ ਦਿੰਦਾ ਹੈ। ਉਸ ਥਾਂ ਤੇ ਗੁਰੂ ਨਾਨਕ ਦੇਵ ਜੀ ਨਾਲ

ਬਹੁਤ ਗੋਸ਼ਟੀਆਂ ਹੋਈਆਂ ਅਤੇ ਆਪ ਨੇ ਪ੍ਰਗਟ ਰੂਪ ਵਿਚ ਪ੍ਰਮੇਸ਼ਰ ਨੂੰ ਹਰ ਥਾਂ ਵਿਆਪਕ ਹੋਣ ਦਾ ਨਿਸ਼ਚਾ ਦ੍ਰਿੜ੍ਹ ਕਰਵਾਇਆ। ਜਦੋਂ ਆਪ ਪਰਬਤਾਂ ਵਿਚ ਯੋਗੀਆਂ ਨੂੰ ਮਿਲਦੇ ਹਨ ਤਾਂ ਉਨ੍ਹਾਂ ਵਲੋਂ ਰਿੱਧੀਆਂ-ਸਿੱਧੀਆਂ ਲਈ ਕੱਟੇ ਗਏ ਚਿਲ੍ਹੇ ਇਕ ਮਾਇਆ ਦਾ ਖੇਲ੍ਹ ਦਰਸਾਅ ਕੇ ਨਾਮ ਦੀ ਪ੍ਰਮ ਸੱਤਾ ਨਾਲ ਜੁੜਨ ਦਾ ਬਲ ਸਿਖਾਇਆ। ਗੋਰਖ ਨਾਥ ਵਲੋਂ ਗੁਰੂ ਜੀ ਨੂੰ ਪਾਣੀ ਲਿਆਉਣ ਲਈ ਤਾਲ ਤੇ ਭੇਜਿਆ ਗਿਆ ਅਤੇ ਸ਼ਕਤੀਆਂ ਨਾਲ ਉਥੇ ਹੀਰੇ ਜਵਾਹਰਾਤ ਬਣਾ ਦਿਤੇ। ਗੁਰੂ ਨਾਨਕ ਦੇਵ ਜੀ ਨੇ ਵਾਪਸ ਆ ਕੇ ਕਿਹਾ, ਉਥੇ ਪਾਣੀ ਤਾਂ ਹੈ ਨਹੀਂ। ਪਾਣੀ ਸਾਡਾ ਜੀਵਨ ਹੈ ਇਹ ਰੰਗ-ਬਰੰਗੇ ਪੱਥਰ, ਜਿਨ੍ਹਾਂ ਨੂੰ ਤੁਸੀਂ ਹੀਰੇ ਜਵਾਹਰਾਤ ਕਹਿੰਦੇ ਹੋ ਇਹ ਪਿਆਸ ਮਿਟਾਉਣ ਦੇ ਕਿਸੇ ਕੰਮ ਨਹੀਂ। ਤੁਹਾਨੂੰ ਪਾਣੀ ਦੀ ਲੋੜ ਹੈ, ਪੱਥਰ ਤੁਹਾਡੀ ਪਿਆਸ ਨਹੀਂ ਬੁਝਾਉਣਗੇ, ਚਾਹੇ ਅਰਬਾਂ-ਖਰਬਾਂ ਦੇ ਕਿਉਂ ਨਾ ਹੋਣ; ਪਾਣੀ ਪ੍ਰਭੂ ਦੀ ਅਮੁੱਲ ਦਾਤ ਹੈ। ਤਾਂ ਗੋਰਖ ਨਾਥ ਕਹਿਣ ਲੱਗਿਆ, "ਹੇ ਨਾਨਕ! ਦੇਖ ਅਸਾਡੇ ਸਾਧਨ, ਅਸਾਡੇ ਹੱਠ ਯੋਗ ਵਿਚ ਕਿੰਨੀ ਸ਼ਕਤੀ ਹੈ ਕਿ ਇਕ ਫੁਰਨਾ ਕੀਤਾ ਤੇ ਸਾਰੀ ਝੀਲ ਹੀਰੇ ਜਵਾਹਰਾਤਾਂ ਨਾਲ ਭਰ ਗਈ।" ਜਦੋਂ ਮਹਾਰਾਜ ਜੀ ਨੇ ਉਸ ਝੀਲ ਵਲ ਗੋਰਖ ਦਾ ਧਿਆਨ ਦਿਵਾਇਆ ਤਾਂ ਕੀ ਦੇਖਦਾ ਹੈ ਉਸਦੀ ਮਾਇਆ ਅਲੋਪ ਹੋ ਚੁੱਕੀ ਹੈ ਉਸ ਨੇ ਜ਼ੋਰ ਲਾਇਆ ਪਰ ਉਸ ਦੀ ਕੋਈ ਪੇਸ਼ ਨਾ ਗਈ ਅਤੇ ਹਾਰ ਗਿਆ -

***ਸਿਧੀ ਮਨੇ ਬੀਚਾਰਿਆ ਕਿਵੈ ਦਰਸਨ ਏ ਲੇਵੈ ਬਾਲਾ।***
***ਐਸਾ ਜੋਗੀ ਕਲੀ ਮਹਿ ਹਮਰੇ ਪੰਥ ਕਰੇ ਉਜਿਆਲਾ।***
***ਖਪਰ ਦਿਤਾ ਨਾਥ ਜੀ ਪਾਣੀ ਭਰਿ ਲੈਵਣਿ ਉਠਿ ਚਾਲਾ।***
***ਬਾਬਾ ਆਇਆ ਪਾਣੀਐ ਡਿਠੇ ਰਤਨ ਜਵਾਹਰ ਲਾਲਾ।***
***ਸਤਿਗੁਰ ਅਗਮ ਅਗਾਧਿ ਪੁਰਖੁ ਕੇਹੜਾ ਝਲੇ ਗੁਰੂ ਦੀ ਝਾਲਾ।***
***ਫਿਰ ਆਇਆ ਗੁਰ: ਨਾਥ ਜੀ ਪਾਣੀ ਠਉੜ ਨਹੀ ਉਸਿ ਤਾਲਾ।***
***ਸਬਦਿ ਜਿਤੀ ਸਿਧਿ ਮੰਡਲੀ ਕੀਤੋਸੁ ਆਪਣਾ ਪੰਥੁ ਨਿਰਾਲਾ।***
***ਕਲਿਜੁਗਿ ਨਾਨਕ ਨਾਮੁ ਸੁਖਾਲਾ।।***

***ਭਾਈ ਗੁਰਦਾਸ ਜੀ, ਵਾਰ - 1/31***

ਗੁਰੂ ਮਹਾਰਾਜ ਜੀ ਨੇ ਕਿਹਾ ਕਿ ਨਾਥ ਜੀ! ਇਹ ਰਿੱਧੀਆਂ ਸਿੱਧੀਆਂ ਇਕ ਮਾਇਕ ਖੇਲ੍ਹ ਹੈ। ਜੋ ਆਦਮੀ ਦੇ ਮਨ ਨੂੰ ਸ਼ਾਂਤੀ ਨਹੀਂ ਦਿੰਦੀਆਂ ਅਤੇ ਜੀਵ ਨੂੰ ਮੋਹ ਵਿਚ ਫਸਾਉਂਦੀਆਂ ਹਨ। ਮੋਹ, ਪ੍ਰਮ ਸ਼ਕਤੀ, ਨਾਮ ਦੀ ਵਿਰੋਧੀ ਹੈ।

***ਰਿਧਿ ਸਿਧਿ ਸਭੁ ਮੋਹੁ ਹੈ ਨਾਮੁ ਨ ਵਸੈ ਮਨਿ ਆਇ॥***

***ਪੰਨਾ - 593***

ਮੋਹ ਵਿਚ ਫਸਿਆ ਹੋਇਆ ਜੀਵ ਜਨਮ ਮਰਨ ਦੇ ਚੱਕਰ ਵਿਚੋਂ ਨਹੀਂ ਛੁੱਟ ਸਕਦਾ। ਇਸ ਕਰਕੇ ਇਨ੍ਹਾਂ ਸ਼ਕਤੀਆਂ ਨਾਲ ਜੀਵਨ ਮਨੋਰਥ ਦੀ ਪ੍ਰਾਪਤੀ ਨਹੀਂ ਹੋ ਸਕਦੀ। ਇਹ ਜੋਗ ਕਿਸ ਕੰਮ, ਜੇ ਇਸ ਨੇ ਜੀਵ ਦੀ ਜੰਮਣ ਮਰਨ ਦੀ ਭਟਕਣਾ ਨੂੰ ਹੀ ਨਾ ਮਿਟਾਇਆ। ਨਾਥ ਜੀ! ਪ੍ਰਭੂ ਦਾ ਨਾਮ ਇਕ ਐਡੀ ਵੱਡੀ ਸ਼ਕਤੀ ਹੈ ਕਿ ਜਿਸ ਦੇ ਹਿਰਦੇ ਵਿਚ ਵਸ ਜਾਂਦਾ ਹੈ ਸਾਰੀਆਂ ਸ਼ਕਤੀਆਂ ਉਸ ਦੇ ਪਿਛੇ ਲਗ ਜਾਂਦੀਆਂ ਹਨ -

***ਨਵ ਨਿਧੀ ਅਠਾਰਹ ਸਿਧੀ ਪਿਛੈ ਲਗੀਆ ਫਿਰਹਿ***
***ਜੋ ਹਰਿ ਹਿਰਦੈ ਸਦਾ ਵਸਾਇ॥ ਪੰਨਾ - 649***

ਐਸਾ ਗੁਰਬਾਣੀ ਵਿਚ ਫੁਰਮਾਨ ਹੈ ਕਿ ਜੀਵਨ

ਦਾ ਅਸਲ ਮਨੋਰਥ, ਆਪਣਾ ਜੀਵਨ ਲਕਸ਼ ਪ੍ਰਭੂ ਪ੍ਰਾਪਤੀ ਹੀ ਹੈ ਜੋ ਕੇਵਲ ਨਾਮ ਨਾਲ ਹੀ ਪ੍ਰਾਪਤ ਹੁੰਦਾ ਹੈ। ਇਸ ਤਰ੍ਹਾਂ ਆਪ ਜੀ ਹਰ ਥਾਂ ਦੇ ਉਤੇ ਹਰ ਵਰਗ ਵਿਚ, ਵੱਡੇ-ਵੱਡੇ ਮੱਠਾਂ ਦੇ ਮਾਲਕਾਂ, ਪੀਰਾਂ, ਫਕੀਰਾਂ, ਦਰਵੇਸ਼ਾਂ, ਜੋਗੀਆਂ, ਪੰਡਤਾਂ ਆਦਿ ਨੂੰ ਮਿਲ ਕੇ ਸਤਿ ਦਾ ਪ੍ਰਕਾਸ਼ ਕਰਦੇ ਰਹੇ ਅਤੇ ਪ੍ਰਮ ਤੱਤ ਦੀ ਪ੍ਰਾਪਤੀ ਵਾਸਤੇ ਸਭ ਤੋਂ ਪ੍ਰਮੁੱਖ ਸਾਧਨ ਆਪ ਜੀ ਨੇ ਨਾਮ ਦਾ ਪ੍ਰਗਟ ਕੀਤਾ ਅਤੇ ਬਲ ਦਿਤਾ ਕਿ ਜਦੋਂ ਤੱਕ ਸਮਰੱਥ ਗੁਰੂ ਦੀ ਪ੍ਰਾਪਤੀ ਨਾ ਹੋਵੇ ਜੋ ਆਪ ਪ੍ਰਭੂ ਨੂੰ ਮਿਲਿਆ ਹੋਵੇ ਤੇ ਦੂਸਰੇ ਨੂੰ ਇਸੇ ਸਰੀਰ ਦੇ ਅੰਦਰ ਹੀ ਪ੍ਰਭੂ ਨੂੰ ਮਿਲਾ ਸਕਣ ਦੀ ਸਮਰੱਥਾ ਰਖਦਾ ਹੋਵੇ, ਉਹ ਗੁਰੂ ਸਮਰੱਥ ਹੋਇਆ ਕਰਦਾ ਹੈ ਪਰ ਇਸ ਦੇ ਵਿਪਰੀਤ ਮਨਮੁਖ ਨੂੰ ਪ੍ਰਮ ਪ੍ਰਕਾਸ਼ ਸਰੂਪ ਗੁਰੂ ਨੂੰ ਛੱਡ ਕੇ, ਹਨ੍ਹੇਰੇ ਨਾਲ ਪਿਆਰ ਹੋਇਆ ਕਰਦਾ ਹੈ। ਇਸ ਤਰ੍ਹਾਂ ਦੇ ਨਾਲ ਇਹ ਮਨਮੁਖਾਂ ਦਾ ਸੰਸਾਰ ਡੁੱਬ ਰਿਹਾ ਹੈ -

***ਨਾਨਕ ਮਨਮੁਖਿ ਅੰਧੁ ਪਿਆਰੁ॥***
***ਬਾਝੁ ਗੁਰੂ ਡੁਬਾ ਸੰਸਾਰੁ॥ ਪੰਨਾ - 138***

ਇਕ ਵੱਡਾ ਭੁਲੇਖਾ ਇਸਲਾਮ ਵਾਲਿਆਂ ਦੇ ਮਨ ਵਿਚ ਸੀ ਕਿ ਕੇਵਲ ਸੱਤ ਅਕਾਸ਼ ਅਤੇ ਸੱਤ ਪਾਤਾਲ ਹਨ। ਇਹ ਗਿਣਤੀ ਵਾਹਿਗੁਰੂ ਜੀ ਦੀ ਅਗੰਮਤਾ ਵਿਚ, ਅਲਪੱਗਤਾ ਪ੍ਰਗਟ ਕਰਦੀ ਹੈ ਕਿਉਂਕਿ ਵਾਹਿਗੁਰੂ ਜੀ ਅਨੰਤ ਹਨ ਅਤੇ ਉਨ੍ਹਾਂ ਦੀ ਸਾਰੀ ਕ੍ਰਿਆ ਅਨੰਤਤਾ ਦੀ ਹੈ ਉਨ੍ਹਾਂ ਨੂੰ ਕਿਸੇ ਥਾਂ ਵੀ ਸੀਮਤ ਨਹੀਂ ਕੀਤਾ ਜਾ ਸਕਦਾ। ਇਸ ਭਰਮ ਨੂੰ ਦੂਰ ਕਰਨ ਲਈ ਗੁਰੂ ਨਾਨਕ ਪਾਤਸ਼ਾਹ ਬਗਦਾਦ ਵਿਚ ਗਏ ਤੇ ਪੀਰ ਦੇ ਪੁੱਤਰ ਨੂੰ ਨਾਲ ਲੈ ਕੇ ਦਿਖਾਇਆ ਕਿ ਲਖੂਖਾ ਪਾਤਾਲ, ਲਖੂਖਾ ਅਕਾਸ਼ ਹਨ ਜਿਨ੍ਹਾਂ ਨੂੰ ਕਿਸੇ ਗਿਣਤੀ ਵਿਚ ਸੀਮਤ ਨਹੀਂ ਕੀਤਾ ਜਾ ਸਕਦਾ। ਇਸ ਘਟਨਾ ਬਾਰੇ ਭਾਈ ਗੁਰਦਾਸ ਜੀ ਦਾ ਫੁਰਮਾਨ ਹੈ -

***ਪੁਛੇ ਪੀਰ ਤਕਰਾਰ ਕਰਿ ਏਹ ਫਕੀਰ ਵਡਾ ਆਤਾਈ।***
***ਏਥੇ ਵਿਚਿ ਬਗਦਾਦ ਦੇ ਵਡੀ ਕਰਾਮਾਤਿ ਦਿਖਲਾਈ।***
***ਪਾਤਾਲਾ ਆਕਾਸ ਲਖ ਓੜਕਿ ਭਾਲੀ ਖਬਰੁ ਸੁਣਾਈ।***
***ਫੇਰਿ ਦੁਰਾਇਣ ਦਸਤਗੀਰ ਅਸੀ ਭਿ ਵੇਖਾਂ ਜੋ ਤੁਹਿ ਪਾਈ।***
***ਨਾਲਿ ਲੀਤਾ ਬੇਟਾ ਪੀਰ ਦਾ ਅਖੀ ਮੀਟਿ ਗਇਆ ਹਵਾਈ।***
***ਲੱਖ ਅਕਾਸ ਪਾਤਾਲ ਲਖ ਅੱਖਿ ਫੁਰੰਕ ਵਿਚਿ ਸਭ ਦਿਖਲਾਈ।***
***ਭਰ ਕਚਕੌਲ ਪ੍ਰਸਾਦਿ ਦਾ ਧੁਰੋਂ ਪਤਾਲੋਂ ਲਈ ਕੜਾਹੀ।***
***ਜਾਹਰ ਕਲਾ ਨ ਛਪੈ ਛਪਾਈ।***
***ਭਾਈ ਗੁਰਦਾਸ ਜੀ, ਵਾਰ 1/36***

ਸੋ ਇਸ ਤਰ੍ਹਾਂ ਨਾਲ ਗੁਰੂ ਨਾਨਕ ਪਾਤਸ਼ਾਹ ਜੀ ਨੇ ਮਨਾਂ ਵਿਚ ਪਿਆ ਹੋਇਆ ਹਨ੍ਹੇਰਾ, ਵਹਿਮ, ਨਿਰਾਰਥਕ ਰਸਮਾਂ, ਕਰਮਾਂ ਧਰਮਾਂ ਨੂੰ ਰੱਦ ਕੀਤਾ ਅਤੇ ਸਹੀ ਰਾਹ ਨਾਮ ਮਾਰਗ ਦਾ ਪ੍ਰਗਟ ਕੀਤਾ। ਜਦੋਂ ਨਾਮ ਜਗਿਆਸੂਆਂ ਵਿਚ ਪ੍ਰਗਟ ਹੋ ਜਾਂਦਾ ਹੈ ਤਾਂ ਉਨ੍ਹਾਂ ਦੇ ਮਨਾਂ ਦਾ ਹਨ੍ਹੇਰਾ ਮਿਟ ਜਾਂਦਾ ਹੈ। ਉਨ੍ਹਾਂ ਵਿਚ ਆਪਾ ਵਾਰਨ ਦੀ ਜਾਂਚ ਪੈਦਾ ਹੋ ਜਾਂਦੀ ਹੈ ਅਤੇ ਜੀਵਨ ਵਿਚੋਂ ਡਰ ਦੂਰ ਹੋ ਜਾਂਦਾ ਹੈ। ਨਿਰਭੈ ਜੀਵਨ ਬਤੀਤ ਕਰਨ ਦਾ ਸੁਭਾਅ ਬਣ ਜਾਂਦਾ ਹੈ। ਸੋ ਗੁਰੂ ਨਾਨਕ ਪਾਤਸ਼ਾਹ ਨੇ ਦ੍ਵੈਤ ਦਾ ਪੂਰੀ ਤਰ੍ਹਾਂ ਨਾਸ਼ ਤੇ ਅਦ੍ਵੈਤ ਦਾ ਪ੍ਰਕਾਸ਼ ਕੀਤਾ ਅਤੇ ਪ੍ਰਗਟ ਕੀਤਾ ਕਿ ਇਕੋ ਹੀ ਵਾਹਿਗੁਰੂ ਜੀ ਆਪ ਹੀ ਅਨੇਕਾਂ ਰੰਗਾਂ ਵਿਚ ਆਪਣੀ ਮੌਜ ਵਿਚ ਆ ਕੇ ਖੇਲ੍ਹਦੇ ਪ੍ਰਤੀਤ ਦਿੰਦੇ ਹਨ -

***ਆਪੀਨੈ ਆਪੁ ਸਾਜਿਓ ਆਪੀਨੈ ਰਚਿਓ ਨਾਉ॥***
***ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ॥***
***ਦਾਤਾ ਕਰਤਾ ਆਪਿ ਤੂੰ ਤੁਸਿ ਦੇਵਹਿ ਕਰਹਿ ਪਸਾਉ॥***
***ਤੂੰ ਜਾਣੋਈ ਸਭਸੈ ਦੇ ਲੈਸਹਿ ਜਿੰਦੁ ਕਵਾਉ॥***
***ਕਰਿ ਆਸਣੁ ਡਿਠੋ ਚਾਉ॥ ਪੰਨਾ - 463***

***ਆਪੇ ਰਸੀਆ ਆਪਿ ਰਸੁ ਆਪੇ ਰਾਵਣਹਾਰੁ॥***
***ਆਪੇ ਹੋਵੈ ਚੋਲੜਾ ਆਪੇ ਸੇਜ ਭਤਾਰੁ॥***
***ਰੰਗਿ ਰਤਾ ਮੇਰਾ ਸਾਹਿਬੁ ਰਵਿ ਰਹਿਆ ਭਰਪੂਰਿ॥***
***ਆਪੇ ਮਾਛੀ ਮਛੁਲੀ ਆਪੇ ਪਾਣੀ ਜਾਲੁ॥***
***ਆਪੇ ਜਾਲ ਮਣਕੜਾ ਆਪੇ ਅੰਦਰਿ ਲਾਲੁ॥***
***ਆਪੇ ਬਹੁਬਿਧਿ ਰੰਗੁਲਾ ਸਖੀਏ ਮੇਰਾ ਲਾਲੁ॥***
***ਨਿਤ ਰਵੈ ਸੋਹਾਗਣੀ ਦੇਖੁ ਹਮਾਰਾ ਹਾਲੁ॥***
***ਪ੍ਰਣਵੈ ਨਾਨਕੁ ਬੇਨਤੀ ਤੂ ਸਰਵਰੁ ਤੂ ਹੰਸੁ॥***
***ਕਉਲੁ ਤੂ ਹੈ ਕਵੀਆ ਤੂ ਹੈ ਆਪੇ ਵੇਖਿ ਵਿਗਸੁ॥***
***ਪੰਨਾ - 23***

***ਆਪੇ ਪਟੀ ਕਲਮ ਆਪਿ ਉਪਰਿ ਲੇਖੁ ਭਿ ਤੂੰ॥***
***ਏਕੋ ਕਹੀਐ ਨਾਨਕਾ ਦੂਜਾ ਕਾਹੇ ਕੂ॥ ਪੰਨਾ - 1291***

ਸੋ ਗੁਰੂ ਨਾਨਕ ਪਾਤਸ਼ਾਹ ਜੀ ਨੇ ਸੰਸਾਰ ਵਿਚ ਪੂਰੀ ਤਰ੍ਹਾਂ ਦ੍ਰਿੜ ਕਰਾਇਆ -

***ਬ੍ਰਹਮੁ ਦੀਸੈ ਬ੍ਰਹਮੁ ਸੁਣੀਐ ਏਕੁ ਏਕੁ ਵਖਾਣੀਐ॥***
***ਆਤਮ ਪਸਾਰਾ ਕਰਣਹਾਰਾ ਪ੍ਰਭ ਬਿਨਾ ਨਹੀ ਜਾਣੀਐ॥***
***ਪੰਨਾ - 846***

**L L L L L L L**

# ਕਿਵ ਸਚਿਆਰਾ ਹੋਈਐ ?

***ਸੰਤ ਵਰਿਆਮ ਸਿੰਘ ਜੀ***
***ਬਾਨੀ ਤੇ ਮੁਖੀ ਵਿ. ਗੁ. ਰੂਹਾਨੀ ਮਿਸ਼ਨ***

*(ਲੜੀ ਜੋੜਨ ਲਈ ਦੇਖੋ, ਅਕਤੂਬਰ ਅੰਕ, ਪੰਨਾ - 33)*

ਜਪ ਕਰਨ ਦੀਆਂ ਤਿੰਨ ਜੁਗਤੀਆਂ ਪ੍ਰਧਾਨ ਹਨ ਜਿਨ੍ਹਾਂ ਨੂੰ ਗਿਆਨ, ਧਿਆਨ ਅਤੇ ਸਿਮਰਨ ਕਿਹਾ ਜਾਂਦਾ ਹੈ। ਭਾਈ ਗੁਰਦਾਸ ਜੀ ਨੇ ਦਸਿਆ ਹੈ -

***ਗਿਆਨੁ ਧਿਆਨੁ ਸਿਮਰਣੁ ਜੁਗਤਿ***
***ਕੂੰਜ ਕੁਰਮ ਹੰਸ ਵੰਸ ਵਧੰਦਾ।***
***ਭਾਈ ਗੁਰਦਾਸ ਜੀ, ਵਾਰ 16/13***

ਕੂੰਜ ਵਾਂਗੂੰ ਸਿਮਰਨ ਕਰਨਾ। ਜਿਸ ਬਾਰੇ ਪ੍ਰਸਿੱਧ ਹੈ ਕਿ ਸਰਦੀਆਂ ਵਿਚ ਜਦੋਂ ਉਤਰ ਵਿਚ ਬਰਫਾਂ ਪੈਂਦੀਆਂ ਹਨ ਤਾਂ ਉਹ ਆਂਡੇ ਦੇ ਕੇ ਸੁਰਖਸ਼ਤ ਥਾਵਾਂ ਤੇ ਰੱਖ ਕੇ ਆਪ ਸਮਾਂ ਬਿਤਾਉਣ ਲਈ ਭਾਰਤ ਵਰਸ਼ ਵਲ ਉਡਾਰੀਆਂ ਲਾਉਂਦੀਆਂ ਹਨ ਜਿਥੇ ਬਰਫ ਨਹੀਂ ਪੈਂਦੀ। ਪਾਣੀ ਵਿਚ ਆ ਕੇ ਉਤਰ ਜਾਂਦੀਆਂ ਹਨ। ਉਹ ਆਪਣੇ ਆਂਡਿਆਂ ਨੂੰ ਹਰ ਵਕਤ ਯਾਦ ਰਖਦੀਆਂ ਹਨ ਅਤੇ ਅੰਡੇ ਵਿਚੋਂ ਬੱਚਾ ਨਿਕਲਣ ਪਿਛੋਂ ਬੱਚੇ ਨੂੰ ਖਿਲਾਉਣ, ਪਿਲਾਉਣ ਅਤੇ ਉਡਾਉਣ ਦੀ ਸਿਖਿਆ ਯਾਦ ਸ਼ਕਤੀ ਰਾਹੀਂ ਹੀ ਦਿੰਦੀਆਂ ਹਨ। ਇਸ ਨੂੰ ਵਾਤਸਲ ਪਿਆਰ ਆਖਿਆ ਜਾਂਦਾ ਹੈ। ਇਸ ਸਿਮਰਨ ਕ੍ਰਿਆ ਵਿਚ ਐਨੀ ਸ਼ਕਤੀ ਹੈ ਜਿਸ ਬਾਰੇ ਗੁਰੂ ਮਹਾਰਾਜ ਜੀ ਨੇ ਦਸਿਆ ਹੈ -

***ਉਡੈ ਊਡਿ ਆਵੈ ਸੈ ਕੋਸਾ ਤਿਸੁ ਪਾਛੈ ਬਚਰੇ ਛਰਿਆ॥***
***ਤਿਨ ਕਵਣੁ ਖਲਾਵੈ ਕਵਣੁ ਚੁਗਾਵੈ ਮਨ ਮਹਿ ਸਿਮਰਨੁ ਕਰਿਆ॥***
***ਪੰਨਾ - 10***

ਸੋ ਦੂਸਰੀ ਅਵਸਥਾ ਧਿਆਨ ਦੀ ਹੋਇਆ ਕਰਦੀ ਹੈ। ਕੱਛੂ ਬਾਰੇ ਇਹ ਪ੍ਰਸਿੱਧ ਹੈ ਕਿ ਜਦੋਂ ਉਸ ਨੇ ਅੰਡੇ ਦੇਣੇ ਹੁੰਦੇ ਹਨ ਤਾਂ ਉਹ ਸਮੁੰਦਰ ਵਿਚੋਂ ਨਿਕਲ ਕੇ ਬਰੇਤੀ ਵਿਚ ਟੋਆ ਪੁੱਟ ਲੈਂਦਾ ਹੈ ਅਤੇ ਉਸ ਵਿਚ ਅੰਡੇ ਦੇ ਕੇ, ਢੱਕ ਕੇ ਆਪ ਪਾਣੀ ਵਿਚ ਆ ਜਾਂਦਾ ਹੈ। ਉਥੇ ਉਹ ਧਿਆਨ ਨਾਲ ਹੀ ਆਂਡਿਆਂ ਦਾ ਸੇਵਨ ਕਰਦਾ ਹੈ। ਧਿਆਨ ਇਕ ਬਹੁਤ ਪ੍ਰਬਲ ਸ਼ਕਤੀ ਹੈ। ਜਿਸ ਨੂੰ ਪ੍ਰਾਪਤ ਹੋ ਜਾਵੇ ਉਹ ਬਹੁਤ ਅਲੌਕਿਕ ਕਰਮ ਕਰ ਸਕਦਾ ਹੈ। ਸੋ ਧਿਆਨ ਨਾਲ ਬੱਚਿਆਂ ਨੂੰ ਆਂਡਿਆਂ ਵਿਚੋਂ ਕੱਢ ਕੇ ਧਿਆਨ ਨਾਲ ਹੀ ਉਨ੍ਹਾਂ ਨੂੰ ਪ੍ਰੇਰਨਾ ਦਿੰਦਾ ਹੈ ਕਿ ਉਨ੍ਹਾਂ ਖੁਸ਼ਕੀ ਵਲ ਨੂੰ ਨਹੀਂ ਜਾਣਾ, ਇਸ ਦੇ ਵਿਪਰੀਤ ਪਾਣੀ ਵਲ ਜਾਣਾ ਹੈ। ਕੋਈ ਬੱਚਾ ਧਰਤੀ ਵਲ ਨਹੀਂ ਆਉਂਦਾ ਉਹ ਆਪਣੇ ਆਪ ਹੀ ਪਾਣੀ ਵਲ ਖਿਚਿਆ ਤੁਰਿਆ ਜਾਂਦਾ ਹੈ।

ਤੀਸਰੀ ਗਿਆਨ ਸ਼ਕਤੀ ਹੈ ਇਸ ਨੂੰ ਹੰਸ ਦੀ ਕ੍ਰਿਆ ਨਾਲ ਤੁਲਨਾ ਦਿਤੀ ਹੈ। ਹੰਸ ਵਿਚ ਇਹ ਸੁਭਾਅ ਹੈ ਕਿ ਜੇ ਉਸ ਨੂੰ ਦੁਧ ਪਿਲਾਇਆ ਜਾਵੇ ਤਾਂ ਉਹ ਦੁਧ ਵਿਚ ਰਲਿਆ ਪਾਣੀ ਨਹੀਂ ਪੀਂਦਾ। ਉਸ ਦੀ ਚੁੰਝ ਵਿਚ ਖਟਾਸ ਹੈ ਉਹ ਦੁਧ ਵਿਚ ਚੁੰਝ ਡੁਬੋ ਦਿੰਦਾ ਹੈ, ਥੋੜ੍ਹੀ ਦੇਰ ਲਈ ਪਿਛੇ ਹਟ ਕੇ ਬੈਠ ਜਾਂਦਾ ਹੈ। ਕੁਝ ਦੇਰ ਬਾਅਦ ਦੁੱਧ ਫਟ ਜਾਂਦਾ ਹੈ ਅਤੇ ਫੁੱਟੀਆਂ ਬਣ ਜਾਂਦੀਆਂ ਹਨ ਅਤੇ ਪਾਣੀ ਅਲੱਗ ਹੋ ਜਾਂਦਾ ਹੈ। ਹੰਸ ਫੁੱਟੀਆਂ ਖਾ ਲੈਂਦਾ ਹੈ ਅਤੇ ਪਾਣੀ ਛੱਡ ਦਿੰਦਾ ਹੈ।

ਇਸੇ ਤਰ੍ਹਾਂ ਸੰਸਾਰ ਵਿਚ ਚੇਤਨ ਤੱਤ ਅਤੇ ਪ੍ਰਕ੍ਰਿਤੀ ਦੁੱਧ ਅਤੇ ਪਾਣੀ ਵਾਂਗੂ ਰਲੇ ਹੋਏ ਹਨ। ਗਿਆਨਵਾਨ ਪੁਰਸ਼ ਪ੍ਰਕ੍ਰਿਤੀ ਨੂੰ ਚੇਤਨ ਸਤਾ ਨਾਲੋਂ ਨਿਖੇੜ ਕੇ ਆਪਣੀ ਸੂਝ ਸਤਾ ਨੂੰ ਪ੍ਰਭੂ ਦੇ ਗਿਆਨ ਵਿਚ ਲਾਉਂਦਾ ਹੈ। ਉਸ ਦਾ ਗਿਆਨ ਪ੍ਰਾਪਤ ਕਰਕੇ ਉਸ ਵਿਚ ਆਪਣੀ ਹਸਤੀ ਲਿਵਲੀਨ ਕਰ ਦਿੰਦਾ ਹੈ ਕਿਉਂਕਿ ਸਤ ਨੂੰ ਪਹਿਚਾਣ ਲੈਂਦਾ ਹੈ, ਜੀਵ ਭਾਵ, ਸੰਸਾਰ ਭਾਵ ਅਤੇ ਈਸ਼ਵਰ ਭਾਵ ਖਤਮ ਕਰਕੇ ਇਕੋ ਚੇਤਨ ਸਤ ਦੀ ਸੋਝੀ ਹੋ ਜਾਂਦੀ ਹੈ। ਇਹ ਤਿੰਨ ਜੁਗਤਾਂ ਹਨ। ਇਸ ਦੇ ਅਧਿਕਾਰੀ ਉਤਮ, ਕਨਿਸ਼ਟ ਅਤੇ ਮੱਧਮ ਹੋਇਆ ਕਰਦੇ ਹਨ। ਸ੍ਰੇਸ਼ਟ ਸਾਧਕ ਅਵਸਥਾ ਭੇਦ ਨਾਲ ਪਰਖੇ ਜਾਂਦੇ ਹਨ।

ਕਨਿਸ਼ਟ ਸਾਧਕਾਂ ਵਾਸਤੇ ਸਿਮਰਨ ਕਰਨਾ ਬਹੁਤ ਹੀ ਜ਼ਰੂਰੀ ਹੈ। ਉਹ ਨਾ ਧਿਆਨ ਦੇ ਅਤੇ ਨਾ ਹੀ ਗਿਆਨ ਦੇ ਅਧਿਕਾਰੀ ਹੁੰਦੇ ਹਨ। ਇਸ ਕਰਕੇ ਪਹਿਲਾਂ ਉਨ੍ਹਾਂ ਨੂੰ ਸ਼ੁਭ ਕਰਮ ਕਰਨ ਦੀ ਸਿੱਖਿਆ ਦਿਤੀ ਜਾਂਦੀ ਹੈ। ਗੁਰਬਾਣੀ, ਗੀਤਾ, ਗਾਇਤ੍ਰੀ, ਨਮਾਜ਼ ਆਦਿ ਦੇ ਨਿਤਨੇਮ ਕਰਨ ਦੀ ਬਹੁਤ ਅਵੱਸ਼ਕ ਤਰਜੀਹ ਦਿਤੀ ਜਾਂਦੀ ਹੈ ਅਤੇ ਸ਼ਰ੍ਹਾ ਦੇ ਘੇਰੇ ਵਿਚ ਆਉਣ ਵਾਲੀਆਂ ਰਹਿਤਾਂ ਕੁਰਹਿਤਾਂ ਨੂੰ ਬਹੁਤ ਸਖਤੀ ਨਾਲ ਪਾਲਣਾ ਪੈਂਦਾ ਹੈ।

ਸੋ ਇਨ੍ਹਾਂ ਕਨਿਸ਼ਟ ਅਧਿਕਾਰੀਆਂ ਵਾਸਤੇ ਸਿਮਰਨ ਦੀਆਂ ਬਹੁਤ ਅਵਸਥਾਵਾਂ ਹਨ। ਪਹਿਲਾਂ ਮਾਲਾ ਦੀ ਮਦਦ ਨਾਲ ਦਿਤੇ ਹੋਏ ਮੰਤਰ ਦਾ ਜਾਪ ਘੱਟੋ-ਘੱਟ ਢਾਈ ਘੰਟੇ ਕਰਨਾ। ਜਦੋਂ ਇਹ ਜਾਪ ਚਲ ਪਵੇ, ਫੇਰ ਮਾਲਾ ਤੋਂ ਬਿਨਾਂ ਕੇਵਲ ਰਸਨਾ ਨਾਲ ਜਾਪ ਕਰਨਾ। ਫੇਰ ਮਧਮਾਂ ਬਾਣੀ, ਪਸੰਤੀ ਬਾਣੀ ਅਤੇ ਪਰਾ ਬਾਣੀ ਦੇ ਜਾਪ ਦੀ ਸੋਝੀ ਆ ਜਾਂਦੀ ਹੈ। ਜਿਨ੍ਹਾਂ ਨੂੰ ਹਿਰਦੇ ਵਿਚ, ਨਾਭੀ ਵਿਚ ਬਿਨਾਂ ਰਸਨਾ ਤੋਂ ਜਪਣਾ ਇਸ ਕ੍ਰਿਆ ਨੂੰ ਅਜਪਾ ਜਾਪ ਕਿਹਾ ਜਾਂਦਾ ਹੈ। ਇਹ ਜਾਪ ਸਿਮਰਨ ਨਵਧਾ ਭਗਤੀ ਵਿਚ ਗਿਣਿਆ ਜਾਂਦਾ ਹੈ। ਭਗਤੀ ਦੋ ਪ੍ਰਕਾਰ ਦੀ ਹੁੰਦੀ ਹੈ - ਪਰਾ ਭਗਤੀ ਅਤੇ ਅਪਰਾ ਭਗਤੀ।

ਪਰਾ ਭਗਤੀ ਹਰ ਵਕਤ ਪ੍ਰਮੇਸ਼ਰ ਨੂੰ ਯਾਦ ਰਖਣਾ, ਕਿਸੇ ਸਮੇਂ ਵੀ ਨਾ ਭੁੱਲਣਾ ਅਤੇ ਉਸ ਨੂੰ ਹਰ ਥਾਂ ਹਾਜ਼ਰ ਨਾਜ਼ਰ ਦੇਖਣ ਵਾਲੀ ਬਿਰਤੀ ਉਸ ਨੂੰ ਪ੍ਰਾਪਤ ਹੁੰਦੀ ਹੈ। ਇਸ ਦਾ ਅਧਿਕਾਰੀ ਗਿਆਨੀ ਪੁਰਸ਼ ਹੁੰਦਾ ਹੈ। ਸ਼ੁਰੂ-ਸ਼ੁਰੂ ਵਿਚ ਲੱਗਿਆ ਹੋਇਆ ਸਾਧਕ ਭਗਤੀ ਤੋਂ ਖਾਲੀ ਹੁੰਦਾ ਹੈ ਕਿਉਂਕਿ ਉਸ ਨੇ ਅਜੇ ਬਹੁਤ ਸਾਰੀਆਂ ਮੰਜ਼ਲਾਂ ਤਹਿ ਕਰਨੀਆਂ ਹੁੰਦੀਆਂ ਹਨ। ਪਰਾ ਭਗਤੀ ਨੂੰ ਅਨਿੰਨ ਭਗਤੀ ਵੀ ਆਖਿਆ ਜਾਂਦਾ ਹੈ। ਜਿਵੇਂ ਕਬੀਰ ਜੀ, ਧੰਨਾ ਜੀ, ਸੈਣ ਜੀ, ਬੇਣੀ ਭਗਤ ਜੀ ਆਦਿ ਪ੍ਰਮੇਸ਼ਰ ਨੂੰ ਅਨਿੰਨ ਪਿਆਰ ਕਰਦੇ ਸਨ। ਪਰਾ ਭਗਤੀ ਵਾਲੇ ਪ੍ਰਮੇਸ਼ਰ ਤੋਂ ਭਿੰਨ ਨਹੀਂ ਹੋਇਆ ਕਰਦੇ। ਇਹ ਪ੍ਰਮੇਸ਼ਰ ਨੂੰ ਬਹੁਤ ਪਿਆਰੇ ਹੋਇਆ ਕਰਦੇ ਹਨ। ਇਹ ਆਪਣੇ

ਜੀਵਨ ਸਮੇਂ ਵਿਚ ਪ੍ਰਮੇਸ਼ਰ ਨਾਲ ਜੁੜੇ ਰਹਿੰਦੇ ਹਨ ਅਤੇ ਸਰੀਰਕ ਜੀਵਨ ਦੇ ਅੰਤ ਹੋਣ ਤੇ ਪ੍ਰਭੂ ਦੇ ਦਰ ਤੇ ਪ੍ਰਵਾਨ ਰੂਹਾਂ ਕਰਕੇ ਮੰਨੀਆਂ ਜਾਂਦੀਆਂ ਹਨ। ਇਹ ਬੇਗਮਪੁਰੇ ਸ਼ਹਿਰ ਦੇ ਵਾਸੀ ਹੋ ਜਾਂਦੇ ਹਨ। ਇਨ੍ਹਾਂ ਨੂੰ ਹੀ ਬਾਣੀ ਵਿਚ ਇਸ ਤਰ੍ਹਾਂ ਕਿਹਾ ਗਿਆ ਹੈ -

*ਦਾਸ ਅਨਿੰਨ ਮੇਰੋ ਨਿਜ ਰੂਪ॥*
*ਦਰਸਨ ਨਿਮਖ ਤਾਪ ਤ੍ਰਈ ਮੋਚਨ*
*ਪਰਸਤ ਮੁਕਤਿ ਕਰਤ ਗ੍ਰਿਹ ਕੂਪ॥*
*ਮੇਰੀ ਬਾਂਧੀ ਭਗਤੁ ਛਡਾਵੈ ਬਾਂਧੈ ਭਗਤੁ ਨ ਛੂਟੈ ਮੋਹਿ॥*
*ਏਕ ਸਮੈ ਮੋ ਕਉ ਗਹਿ ਬਾਂਧੈ*
*ਤਉ ਫੁਨਿ ਮੋ ਪੈ ਜਬਾਬੁ ਨ ਹੋਇ॥*
*ਮੈ ਗੁਨ ਬੰਧ ਸਗਲ ਕੀ ਜੀਵਨਿ*
*ਮੇਰੀ ਜੀਵਨਿ ਮੇਰੇ ਦਾਸ॥*
*ਨਾਮਦੇਵ ਜਾ ਕੈ ਜੀਅ ਐਸੀ ਤੈਸੋ ਤਾ ਕੈ ਪ੍ਰੇਮ ਪ੍ਰਗਾਸ॥*
*ਪੰਨਾ - 1252*

ਇਸ ਭਗਤੀ ਦਾ ਅਧਿਕਾਰ ਬਹੁਤ ਹੀ ਉਤਮ ਜਗਿਆਸੂ ਨੂੰ ਪ੍ਰਾਪਤ ਹੁੰਦਾ ਹੈ।

ਦੂਸਰੀ ਜੋ ਹੈ ਉਹ ਅਪਰਾ ਭਗਤੀ ਹੈ, ਇਸ ਨੂੰ ਬਿਰਲ ਭਗਤੀ ਵੀ ਆਖਦੇ ਹਨ। ਇਸ ਅਵਸਥਾ ਦਾ ਭਗਤ ਪ੍ਰਮੇਸ਼ਰ ਤੋਂ ਕੁਝ ਨਾ ਕੁਝ ਮੰਗਦਾ ਹੀ ਰਹਿੰਦਾ ਹੈ ਅਤੇ ਜੇ ਉਸ ਨੂੰ ਪ੍ਰਾਪਤ ਨਾ ਹੋਵੇ ਤਾਂ ਸਧਨੇ ਵਾਂਗੂੰ ਉਲਾਂਭੇ ਵੀ ਦੇਣ ਲਗ ਜਾਂਦਾ ਹੈ ਅਤੇ ਇਸ ਵਿਚ ਅਰਥਾ, ਅਰਥੀ, ਆਤਰ ਕਿਸਮ ਦੇ ਭਗਤ ਹੋਇਆ ਕਰਦੇ ਹਨ। ਇਸ ਭਗਤੀ ਦੇ ਤਿੰਨ ਭੇਦ ਹਨ - ਉਤਮ, ਮੱਧਮ ਅਤੇ ਕਨਿਸ਼ਟ। ਭਗਤੀ ਨੌਂ ਪ੍ਰਕਾਰ ਦੀ ਹੋਇਆ ਕਰਦੀ ਹੈ। ਜਿਸ ਵਿਚ ਸਰਵਣ, ਸਿਮਰਨ, ਕੀਰਤਨ, ਪਾਦ ਸੇਵਨ, ਪੂਜਨ, ਧਿਆਨ, ਸਖਾ ਭਾਵ ਆਦਿ ਭਗਤੀ ਹੋਇਆ ਕਰਦੀ ਹੈ। ਵਾਹਿਗੁਰੂ ਦੇ ਨਾਮ ਨੂੰ ਹਰ ਵਕਤ ਸੁਣਨਾ ਇਹ ਇਕ ਭਗਤੀ ਹੁੰਦੀ ਹੈ। ਜ਼ੁਬਾਨ ਦੇ ਨਾਲ ਹਰ ਵਕਤ ਨਾਮ ਜਪਣਾ, ਹਿਰਦੇ ਵਿਚ ਯਾਦ ਕਰਨਾ, ਆਪਣੇ ਸਤਿਗੁਰੂ ਦੀ ਸੇਵਾ ਕਰਨੀ, ਆਪਣੇ ਸਤਿਗੁਰੂ ਦੀ ਅਨੇਕ ਕਿਸਮ ਦੀ ਸਮਗੱਰੀ ਨਾਲ ਪੂਜਾ ਕਰਨੀ, ਉਸ ਦੇ ਅਦਬ ਵਿਚ ਰਹਿਣਾ, ਭੈ ਦੀਆਂ ਸਲਾਈਆਂ ਨਾਲ ਨੇਤਰਾਂ ਵਿਚ ਸੁਰਮਾ ਪਾਉਣਾ, ਆਪਣੇ ਆਪ ਨੂੰ ਦਾਸ ਜਾਨਣਾ, ਗੋਲਾ ਹੋ ਕੇ ਕਿਸੇ ਫਲ ਦੀ ਇਛਿਆ ਨਾ ਰਖਦੇ ਹੋਏ ਸੇਵਾ ਤੇ ਸਿਮਰਨ ਕਰਨਾ। ਆਪਣੇ ਆਪ ਨੂੰ ਵਾਹਿਗੁਰੂ ਦੀ ਸੇਵਾ ਵਿਚ ਸ਼ਰਨਾਗਤ ਹੋ ਕੇ, ਸ਼ਰਨ ਵਿਚ ਆਇਆ ਜਾਣ ਕੇ ਸੇਵਾ ਕਰਨੀ, ਉਸ ਤੇ ਭਰੋਸਾ ਰਖਣਾ। ਇਸ ਤਰ੍ਹਾਂ ਭਗਤੀ ਕਰਦੇ ਕਰਦੇ ਵਿਵੇਕ ਮੰਡਲ ਵਿਚ ਸੁਰਤ ਪਹੁੰਚ ਜਾਇਆ ਕਰਦੀ ਹੈ ਜਿਥੇ ਆਤਮਾ ਤੇ ਅਨਾਤਮਾ ਦਾ ਵਿਵੇਕ ਕਰਕੇ ਅਨਾਤਮਾ ਨੂੰ ਛੱਡ ਦਿਤਾ ਜਾਂਦਾ ਹੈ ਅਤੇ ਪ੍ਰਭੂ, ਜਿਸ ਨੂੰ ਆਤਮਾ ਜਾਂ ਬ੍ਰਹਮ ਕਿਹਾ ਜਾਂਦਾ ਹੈ, ਉਸ ਨੂੰ ਹਰ ਥਾਂ ਹਾਜ਼ਰ ਨਾਜ਼ਰ ਜਾਣ ਕੇ ਆਪਣਾ ਆਪਾ ਉਸ ਵਿਚ ਲੀਨ ਕਰ ਦਿੰਦਾ ਹੈ। ਭਾਈ ਗੁਰਦਾਸ ਜੀ ਫੁਰਮਾਨ ਕਰਦੇ ਹਨ -

*ਕਛੂ ਆਂਡਾ ਧਿਆਨੁ ਧਰਿ ਕਰਿ ਪਰਪਕੁ ਨਦੀ ਵਿਚਿ ਆਣੈ।*
*ਕੂੰਜ ਰਿਦੈ ਸਿਮਰਣੁ ਕਰੈ ਲੈ ਬਚਾ ਉਡਦੀ ਅਸਮਾਣੈ।*
*ਬਤਕ ਬਚਾ ਤੁਰਿਤੁਰਾ ਜਲ ਥਲ ਵਰਤੈ ਸਹਜਿ ਵਿਡਾਣੈ।*
*ਕੋਇਲ ਪਾਲੈ ਕਾਵਣੀ ਮਿਲਦਾ ਜਾਇ ਕੁਟੰਬ ਸਿਵਾਣੈ।*
*ਹੰਸ ਵੰਸੁ ਵਸਿ ਮਾਨਸਰਿ ਮਾਣਕ ਮੋਤੀ ਚੋਗ ਚੁਗਾਣੈ।*
*ਗਿਆਨ ਧਿਆਨਿ ਸਿਮਰਣਿ ਸਦਾ ਸਤਿਗੁਰ ਸਿਖੁ ਰਖੈ ਨਿਰਬਾਣੈ।*
*ਭੂਤ ਭਵਿਖਹੁ ਵਰਤਮਾਨ ਤ੍ਰਿਭਵਣ ਸੋਝੀ ਮਾਣੁ ਨਿਮਾਣੇ।*
*ਜਾਤੀ ਸੁੰਦਰ ਲੋਕੁ ਨ ਜਾਣੈ॥ ਭਾਈ ਗੁਰਦਾਸ ਜੀ,*
*ਵਾਰ 11/9*

ਗੁਰੂ ਮਹਾਰਾਜ ਜੀ ਨੇ ਸਿਮਰਨ ਭਗਤੀ ਬਾਰੇ ਸੁਖਮਨੀ ਸਾਹਿਬ ਦੀ ਪਹਿਲੀ ਅਸਟਪਦੀ ਵਿਚ ਬਹੁਤ ਵਿਸਥਾਰ ਨਾਲ ਅਸਾਡੇ ਭਲੇ ਲਈ ਫੁਰਮਾਨ ਕੀਤਾ ਹੈ -

*ਪ੍ਰਭ ਕੈ ਸਿਮਰਨਿ ਗਰਭਿ ਨ ਬਸੈ॥*
*ਪ੍ਰਭ ਕੈ ਸਿਮਰਨਿ ਦੂਖੁ ਜਮੁ ਨਸੈ॥*
*ਪ੍ਰਭ ਕੈ ਸਿਮਰਨਿ ਕਾਲੁ ਪਰਹਰੈ॥*
*ਪ੍ਰਭ ਕੈ ਸਿਮਰਨਿ ਦੁਸਮਨੁ ਟਰੈ॥*
*ਪ੍ਰਭ ਸਿਮਰਤ ਕਛੁ ਬਿਘਨੁ ਨ ਲਾਗੈ॥*
*ਪ੍ਰਭ ਕੈ ਸਿਮਰਨਿ ਅਨਦਿਨੁ ਜਾਗੈ॥*
*ਪ੍ਰਭ ਕੈ ਸਿਮਰਨਿ ਭਉ ਨ ਬਿਆਪੈ॥*
*ਪ੍ਰਭ ਕੈ ਸਿਮਰਨਿ ਦੁਖੁ ਨ ਸੰਤਾਪੈ॥*
*ਪ੍ਰਭ ਕਾ ਸਿਮਰਨੁ ਸਾਧ ਕੈ ਸੰਗਿ॥*
*ਸਰਬ ਨਿਧਾਨ ਨਾਨਕ ਹਰਿ ਰੰਗਿ॥ ਪੰਨਾ - 262*

ਸੋ ਇਸ ਤਰ੍ਹਾਂ ਦੇ ਨਾਲ ਰਾਜਕੁਮਾਰੀ ਸਿਮਰਨ ਭਗਤੀ ਵਿਚ ਤਤਪਰ ਹੋ ਕੇ ਨਿਯਤ ਸਮੇਂ ਤੇ ਆਪਣੇ ਘਰੋਂ ਜੰਗਲ ਵਲ ਨੂੰ ਚਲੀ ਜਾਂਦੀ ਹੈ ਅਤੇ ਮੱਠ ਵਿਚ ਬੈਠ ਕੇ ਵਾਹਿਗੁਰੂ-ਵਾਹਿਗੁਰੂ-ਵਾਹਿਗੁਰੂ-ਵਾਹਿਗੁਰੂ ਦਾ ਜਾਪ ਕਰਦੀ ਹੈ। ਜਦੋਂ ਅਸੀਂ ਸਿਮਰਨ ਦੀ ਕ੍ਰਿਆ ਵਿਚ ਪ੍ਰਵਿਰਤ ਹੁੰਦੇ ਹਾਂ ਤਾਂ ਪਹਿਲਾਂ-ਪਹਿਲਾਂ ਜਦੋਂ ਅਸਾਡਾ ਮਨ ਨਹੀਂ ਲਗਦਾ ਅਤੇ ਅਸੀਂ ਆਪਣੇ ਮਨ ਨੂੰ ਬੰਨ੍ਹ ਕੇ ਰਖਦੇ ਹਾਂ। ਉਸ ਤੋਂ ਜ਼ਰੂਰ ਹੀ ਸਿਮਰਨ ਕਰਾਉਣਾ ਹੈ ਤਾਂ ਮਾਲਾ ਦੀ ਗਿਣਤੀ ਨਾਲ ਮਨ ਨੂੰ ਬੰਨ੍ਹ ਦਿਤਾ ਜਾਂਦਾ ਹੈ। ਆਮ ਤੌਰ ਤੇ ਢਾਈ ਪੱਕੀਆਂ ਮਾਲਾ ਗੁਰਮੰਤਰ ਦੀਆਂ ਹਰ ਰੋਜ਼ ਜਪਣ ਦਾ ਵਿਧਾਨ ਹੈ ਪਰ ਜਦੋਂ ਸੁਰਤ ਵਿਚ ਇਹ ਰਸ ਸਮਾਅ ਜਾਂਦਾ ਹੈ ਫੇਰ ਗਿਣਤੀ ਮਿਣਤੀ ਦੀ ਲੋੜ ਮੁਕ ਜਾਂਦੀ ਹੈ। ਫੇਰ ਸੁਰਤੀ ਸ਼ਬਦ ਨੂੰ ਫੜ ਲੈਂਦੀ ਹੈ ਅਤੇ ਉਸ ਸ਼ਬਦ ਦੇ ਰਸ ਨੂੰ, ਉਸ ਦੀ ਸੱਤਾ ਨੂੰ, ਅਨੁਭਵ ਕਰਦੇ ਅੱਗੇ ਵਧਣਾ ਸ਼ੁਰੂ ਕਰ ਦਿੰਦੇ ਹਨ ਅਤੇ ਅਜਿਹੀ ਅਵਸਥਾ ਆ ਜਾਂਦੀ ਹੈ ਕਿ ਵਾਹਿਗੁਰੂ-ਵਾਹਿਗੁਰੂ ਕਰਦਿਆਂ, ਰਸਨਾ ਹਿੱਲਣ ਤੋਂ ਹਟ ਜਾਂਦੀ ਹੈ, ਕੋਈ ਹਰਕਤ ਨਹੀਂ ਕਰਦੀ ਪਰ ਜੋ ਜਾਪ ਰਸਨਾ ਕਰ ਰਹੀ ਹੈ ਉਹ ਇਸ ਦੇ ਅੰਦਰ ਆਪਣੇ ਆਪ ਹੀ ਹੋ ਰਿਹਾ ਹੈ। ਉਸ ਦੀਆਂ ਚੁੰਬਕਮਈ ਲਹਿਰਾਂ ਹਿਰਦੇ ਵਿਚ ਮਹਿਸੂਸ ਹੁੰਦੀਆਂ ਹਨ, ਖਿਚ ਪੈਂਦੀ ਹੈ, ਨੇਤਰਾਂ ਵਿਚ ਜਲ ਆਉਂਦਾ ਹੈ, ਮਿਲਾਪ ਦੀ ਇੱਛਾ ਪ੍ਰਬਲ ਹੁੰਦੀ ਹੈ।

ਭਗਤੀ ਕੀ ਹੈ? ਇਸ ਨੂੰ ਸਮਝ ਲੈਣਾ ਸਾਧਕ ਲਈ ਬਹੁਤ ਹੀ ਜ਼ਰੂਰੀ ਹੈ।

ਇਕ ਵਾਰੀ ਇਕ ਗੁਰਸਿੱਖ ਗੁਰੂ ਅੰਗਦ ਪਾਤਸ਼ਾਹ ਦੇ ਹਜ਼ੂਰ ਹਾਜ਼ਰ ਹੋਇਆ। ਉਸ ਨੇ ਕਿਹਾ ਕਿ ਸੱਚੇ ਪਾਤਸ਼ਾਹ! ਬਹੁਤ ਕਿਸਮ ਦੇ ਯੋਗ ਅਧਿਆਤਮਕ ਮਾਰਗ ਵਿਚ ਪ੍ਰਚਲਤ ਹਨ। ਗੁਰਮਤਿ ਮਾਰਗ ਰਾਹੀਂ ਆਪ ਫੁਰਮਾਨ ਕਰਦੇ ਹੋ ਕਿ

ਕਲਜੁਗ ਦੇ ਸਮੇਂ ਵਿਚ ਪ੍ਰਮੇਸ਼ਰ ਦੀ ਪ੍ਰਾਪਤੀ ਲਈ ਭਗਤ ਯੋਗ ਸਭ ਤੋਂ ਸ੍ਰੇਸ਼ਟ ਸਾਧਨ ਹੈ, ਰਾਜ ਯੋਗ ਵਿਚ ਪ੍ਰਾਣਾਯਾਮ ਕਰਨਾ ਸਾਧਨ ਹੈ। ਪ੍ਰਾਨ, ਉਪਾਨ, ਵਾਯੂ ਰਾਹੀਂ ਭੁਜੰਗਾ ਨਾੜੀ ਦਾ ਮੂੰਹ ਖੋਲ੍ਹ ਕੇ ਸੁਖਮਨਾ ਨਾੜੀ ਵਿਚ ਪ੍ਰਾਣ ਪ੍ਰਵੇਸ਼ ਕਰਦੇ ਹਨ, ਕੁੰਡਲਨੀ ਸ਼ਕਤੀ ਜਾਗਦੀ ਹੈ ਅਤੇ ਇਸਦੀ ਮਦਦ ਨਾਲ ਸੁਖਮਨਾ ਨਾੜੀ ਦੇ ਚੱਕਰ ਭੇਦੇ ਜਾਂਦੇ ਹਨ ਜੋ ਅਤਿ ਸੂਖਸ਼ਮ ਹਨ ਜਿਥੇ ਖਾਸ ਰੰਗ ਦੇ ਫੁੱਲ, ਖਾਸ ਵਰਣਾਂ ਦੀ ਧੁਨ ਅਤੇ ਦੇਵਤੇ ਨਜ਼ਰ ਆਉਂਦੇ ਹਨ। ਪਹਿਲਾਂ ਮੂਲਧਾਰ ਚੱਕਰ, ਸਵਾਧਿਸ਼ਠਾਨ ਚੱਕਰ, ਮਣੀਪੂਰਕ ਚੱਕਰ, ਅਨਾਹਤ ਚੱਕਰ, ਵਿਸ਼ੁਧ ਅਤੇ ਆਗਿਆ ਚੱਕਰ ਵਿਚ ਪ੍ਰਾਣ ਤ੍ਰਿਕੁਟੀ ਨੂੰ ਵੇਧ ਕੇ ਸਹੰਸਰਾਰ ਦਲ ਕਮਲ ਮੰਡਲ ਵਿਚੋਂ ਹੁੰਦੇ ਹੋਏ ਦਸਵੇਂ ਦੁਆਰ ਵਿਚ ਪਹੁੰਚਦੇ ਹਨ, ਆਗਿਆ ਚੱਕਰ ਤਕ ਭਿੰਨ-ਭਿੰਨ ਦੇਵਤਿਆਂ ਦੇ ਦਰਸ਼ਨ ਹੁੰਦੇ ਹਨ। ਸੱਚੇ ਪਾਤਸ਼ਾਹ! ਸਾਡੇ ਲਈ ਆਪ ਸਭ ਦੇਵਾਂ ਤੋਂ ਵੱਡੇ ਦੇਵ ਹੋ। ਅਸੀਂ ਤਾਂ ਕੇਵਲ ਆਪ ਦੇ ਹੀ ਦਰਸ਼ਨ ਹਰ ਥਾਂ ਚਾਹੁੰਦੇ ਹਾਂ। ਸੋ ਸਾਡੇ ਲਈ ਇਹ ਦੇਵ ਦਰਸ਼ਨ ਕੋਈ ਮਹੱਤਤਾ ਨਹੀਂ ਰਖਦੇ। ਤੁਸੀਂ ਸਾਨੂੰ ਅਕਾਲ ਪੁਰਖ ਦੇ ਲੜ ਲਾਇਆ ਹੈ, ਜੋ ਜਾਗ੍ਰਤ ਜੋਤ ਹਨ, ਘਟ ਘਟ ਵਿਚ ਵਿਆਪਕ ਹਨ, ਸਾਡਾ ਮਨ ਤਾਂ ਆਪ ਦੇ ਦਰਸ਼ਨ ਨਾਲ ਹੀ ਪਤੀਜਦਾ ਹੈ। ਦੂਸਰੀ ਇਹ ਭੀ ਬੇਨਤੀ ਹੈ ਕਿ ਗੁਰੂ ਮਹਾਰਾਜ ਜੀ! ਅਸੀਂ ਗ੍ਰਹਿਸਤੀ, ਕਿਰਤ ਕਰਨ ਵਾਲੇ ਬੰਦੇ ਹਾਂ, ਬਹੁਤ ਮਿਹਨਤ ਨਾਲ ਕਮਾ ਕੇ ਪਰਿਵਾਰ ਦਾ ਨਿਰਬਾਹ ਕਰਦੇ ਹਾਂ, ਕੰਮ ਕਰਦੇ ਹੋਏ ਥੱਕ ਜਾਂਦੇ ਹਾਂ, ਪ੍ਰਾਣਾਯਾਮ ਕਰਨ ਲਈ ਬਹੁਤ ਵਾਧੂ ਸਮਾਂ ਚਾਹੀਦਾ ਹੈ ਅਤੇ ਇਹ ਵੀ ਸੁਣਿਆ ਹੈ ਕਿ ਇਸ ਦਾ ਸਾਧਨ ਕਈ ਬਹਿਰੰਗ ਸਾਧਨ ਕਰਕੇ ਫਲੀਭੂਤ ਹੁੰਦਾ ਹੈ ਜਿਵੇਂ ਕਿ ਧੋਤੀ, ਨੇਤੀ, ਬਸਤੀ, ਤ੍ਰਾਟਕ, ਨਿਵਲੀ, ਕਪਾਲਭਾਤੀ ਦੇ ਸਾਧਨ ਕਰਨੇ ਪੈਂਦੇ ਹਨ। ਇਹ ਸਾਧਨ ਗ੍ਰਹਿਸਤੀਆਂ ਲਈ ਕਰਨੇ ਅਤਿ ਕਠਨ ਹਨ। ਪ੍ਰਾਣਾਯਾਮ ਦੀ ਕਠਨ ਕ੍ਰਿਆ ਅਤੇ ਬ੍ਰਹਮਚਰੀਆ ਔਖੇ ਸਾਧਨ ਹਨ।

ਕਲਜੁਗ ਵਿਚ ਗਿਆਨ ਨਾਲੋਂ ਵੀ ਸ੍ਰੇਸ਼ਟ ਸਾਧਨ ਭਗਤੀ ਦਾ ਆਪ ਦਸਿਆ ਕਰਦੇ ਹੋ। ਸਿੱਖਾਂ ਨੇ ਨਿੰਮਰਤਾ ਪੂਰਵਕ ਬੇਨਤੀ ਕੀਤੀ ਕਿ ਸੱਚੇ ਪਾਤਸ਼ਾਹ! ਭਗਤੀ ਤੋਂ ਬਿਨਾਂ ਹੋਰ ਸਾਧਨ ਕਲਜੁੱਗ ਵਿਚ ਕਰਨੇ, ਜਿਵੇਂ ਅਸੀਂ ਬੇਨਤੀ ਕਰ ਚੁੱਕੇ ਹਾਂ, ਬਹੁਤ ਹੀ ਕਠਨ ਹਨ ਅਤੇ ਆਪ ਫੁਰਮਾਨ ਕਰਦੇ ਹੋ ਕਿ ਕਲਜੁਗ ਵਿਚ ਗਿਆਨ ਨਾਲੋਂ ਵੀ ਸ੍ਰੇਸ਼ਟ ਸਾਧਨ ਭਗਤੀ ਦਾ ਹੈ। ਸੱਚੇ ਪਾਤਸ਼ਾਹ! ਸਾਨੂੰ ਇਹ ਪਤਾ ਨਹੀਂ ਕਿ ਭਗਤੀ ਕਿਵੇਂ ਕੀਤੀ ਜਾਂਦੀ ਹੈ। ਇਹ ਬਚਨ ਸੁਣ ਕੇ ਗੁਰੂ ਮਹਾਰਾਜ ਜੀ ਨੇ ਦਸਿਆ ਜਿਵੇਂ ਕਿ ਫੁਰਮਾਨ ਹੈ -

***ਭਗਤਿ ਨਵੈ ਪਰਕਾਰਾ॥ ਪੰਡਿਤੁ ਵੇਦੁ ਪੁਕਾਰਾ॥***

***ਪੰਨਾ - 71***

ਸਾਸ਼ਤਰਾਂ ਅਨੁਸਾਰ ਭਗਤੀ ਨੌਂ ਪ੍ਰਕਾਰ ਦੀ ਗਿਣੀ ਜਾਂਦੀ ਹੈ ਜੋ ਕਰਮਵਾਰ ਇਸ ਪ੍ਰਕਾਰ ਹੈ - ਸਰਵਣ ਭਗਤੀ, ਕੀਰਤਨ ਭਗਤੀ, ਸਿਮਰਨ ਭਗਤੀ, ਅਰਦਾਸ ਭਗਤੀ, ਪਾਦ ਸੇਵਨ, ਅਰਚਣ, ਦਾਸਾ ਭਾਵ, ਸਖਾ ਭਾਵ ਆਤਮ ਨਿਵੇਦਨ ਜਿਸਨੂੰ ਪ੍ਰੇਮਾ ਭਗਤੀ ਵੀ ਆਖਦੇ ਹਨ। ਇਸ ਦੇ ਦੋ ਭੇਦ ਹਨ - ਇਕ ਪਰਾ ਹੈ ਅਤੇ ਇਕ ਅਪਰਾ ਹੈ।

ਥੋੜ੍ਹਾ ਵੇਰਵਾ ਇਸ ਤਰ੍ਹਾਂ ਨਾਲ ਹੈ ਕਿ ਪਹਿਲੀ ਨੂੰ ਸ਼ਰਨਾਗਤ ਭਗਤੀ ਆਖਦੇ ਹਨ। ਉਸ ਅਨੁਸਾਰ ਸੰਸਾਰ ਦੇ ਸਾਰੇ ਰਿਸ਼ਤੇ ਨਾਤੇ, ਕੁਟੰਬ ਦੇ ਪਿਆਰ ਛੱਡ ਕੇ ਕੇਵਲ ਪ੍ਰਭੂ ਦੀ ਸ਼ਰਨ ਆਉਣਾ ਪੈਂਦਾ ਹੈ ਜਿਵੇਂ ਕਿ -

***ਲੋਗ ਕੁਟੰਬ ਸਭਹੁ ਤੇ ਤੋਰੈ ਤਉ ਆਪਨ ਬੇਢੀ ਆਵੈ ਹੋ॥***

***ਪੰਨਾ - 657***

ਜਿਹੜੇ ਵਾਹਿਗੁਰੂ ਜੀ ਦੀ ਸ਼ਰਨ ਆ ਜਾਂਦੇ ਹਨ, ਉਹ ਇਸ ਭਵਜਲ ਨੂੰ ਪਾਰ ਕਰ ਲੈਂਦੇ ਹਨ। ਗੁਰੂ ਨੌਂਵੇਂ ਪਾਤਸ਼ਾਹ ਸਮਰਪਣ ਭਗਤੀ ਬਾਰੇ ਫੁਰਮਾਨ ਕਰਦੇ ਹਨ -

***ਮਨ ਰੇ ਪ੍ਰਭ ਕੀ ਸਰਨਿ ਬਿਚਾਰੋ॥***
***ਜਿਹ ਸਿਮਰਤ ਗਨਕਾ ਸੀ ਉਧਰੀ ਤਾ ਕੋ ਜਸੁ ਉਰ ਧਾਰੋ॥***
***ਅਟਲ ਭਇਓ ਧ੍ਰੂਅ ਜਾ ਕੈ ਸਿਮਰਨਿ ਅਰੁ ਨਿਰਭੈ ਪਦੁ ਪਾਇਆ॥***
***ਦੁਖ ਹਰਤਾ ਇਹ ਬਿਧਿ ਕੋ ਸੁਆਮੀ ਤੈ ਕਾਹੇ ਬਿਸਰਾਇਆ॥***
***ਜਬ ਹੀ ਸਰਨਿ ਗਹੀ ਕਿਰਪਾ ਨਿਧਿ ਗਜ ਗਰਾਹ ਤੇ ਛੂਟਾ॥***
***ਮਹਮਾ ਨਾਮ ਕਹਾ ਲਉ ਬਰਨਉ ਰਾਮ ਕਹਤ ਬੰਧਨ ਤਿਹ ਤੂਟਾ॥***
***ਅਜਾਮਲੁ ਪਾਪੀ ਜਗੁ ਜਾਨੇ ਨਿਮਖ ਮਾਹਿ ਨਿਸਤਾਰਾ।।***
***ਨਾਨਕ ਕਹਤ ਚੇਤ ਚਿੰਤਾਮਨਿ ਤੈ ਭੀ ਉਤਰਹਿ ਪਾਰਾ॥***

***ਪੰਨਾ - 632***

ਪ੍ਰਭੂ ਦੀ ਮਾਇਆ ਬਹੁਤ ਬਲਵਾਨ ਹੈ, ਵੱਡੇ-ਵੱਡੇ ਗਿਆਨੀ ਧਿਆਨੀ ਮਾਇਆ ਦੇ ਜਾਲ ਵਿਚ ਫਸ ਜਾਂਦੇ ਹਨ ਅਤੇ ਪਤਿਤ ਹੋ ਜਾਂਦੇ ਹਨ। ਪ੍ਰਭੂ ਦੇ ਪਿਆਰ ਵਿਚ ਸਭ ਤੋਂ ਗਿਰਾਉਣ ਵਾਲੀ ਜੋ ਬਿਰਤੀ ਹੈ ਉਹ ਅਹੰਭਾਵ ਦੀ ਹੈ। ਸ਼ਰਨਾਗਤ ਭਗਤੀ ਵਿਚ ਅਭਿਮਾਨ ਦੀ ਸਮਾਈ ਨਹੀਂ ਹੈ।

ਭਾਈ ਜੋਗਾ ਸਿੰਘ ਪਿਸ਼ੌਰ ਵਾਲੇ ਗੁਰੂ ਦਸ਼ਮੇਸ਼ ਪਿਤਾ ਜੀ ਦੇ ਬਹੁਤ ਹੀ ਕਰਨੀ ਕਮਾਈ ਵਾਲੇ ਗੁਰਸਿੱਖ ਸਨ ਪਰ ਜਦੋਂ ਉਨ੍ਹਾਂ ਨੇ ਦੋ ਲਾਵਾਂ ਵਿਚੇ ਛੱਡ ਕੇ ਗੁਰੂ ਮਹਾਰਾਜ ਵਲ ਨੂੰ ਪੈਰ ਪੁਟਿਆ ਤਾਂ ਲਾਹੌਰ ਲੰਘ ਕੇ ਉਨ੍ਹਾਂ ਦੇ ਮਨ ਵਿਚ ਇਹ ਗੱਲ ਆਉਣ ਲਗ ਗਈ ਕਿ ਕੋਈ ਸਿੱਖ ਅਜਿਹਾ ਨਹੀਂ ਜੋ ਮੇਰੇ ਵਰਗੀ ਕਰਨੀ ਕਮਾਈ ਵਾਲਾ ਹੋਵੇ ਜਿਸ ਨੇ ਸੁੰਦਰ ਨਾਰੀ ਨੂੰ ਵਿਆਹੁੰਦਿਆਂ-ਵਿਆਹੁੰਦਿਆਂ ਵਿਚੇ ਛੱਡ ਦਿਤਾ ਹੋਵੇ।

***ਹਰਿ ਜੀਉ ਅਹੰਕਾਰੁ ਨ ਭਾਵਈ ਵੇਦ ਕੂਕਿ ਸੁਣਾਵਹਿ॥***

***ਪੰਨਾ - 1089***

ਜਦੋਂ ਉਹ ਹੁਸ਼ਿਆਰਪੁਰ ਪਹੁੰਚਦੇ ਹਨ ਤਾਂ ਸਾਰੇ ਗਿਆਨ ਧਿਆਨ ਭੁੱਲ ਗਏ। ਗੁਰੂ ਮਹਾਰਾਜ ਜੀ ਦੀ ਹਾਜ਼ਰੀ ਹਿਰਦੇ ਵਿਚੋਂ ਭੁਲ ਗਏ ਕਿਉਂਕਿ ਜਿਥੇ ਅਭਿਮਾਨ ਹੈ ਉਥੇ ਪ੍ਰਭੂ ਅਲੋਪ ਹੋ ਜਾਂਦਾ ਹੈ। ਪ੍ਰਭੂ ਦਾ ਵਾਸਾ ਅਤਿ ਨਿਰਮਲ ਥਾਂ ਹੁੰਦਾ ਹੈ, ਅਭਿਮਾਨ ਅਤਿ ਮੈਲਾ ਹੋਣ ਕਰਕੇ ਸੁਰਤ ਨੂੰ ਨੀਚੇ ਗਿਰਾ ਦਿੰਦਾ ਹੈ। ਇਸ ਦੂਸ਼ਤ ਵਾਤਾਵਰਨ ਵਿਚ ਹਉਮੈ ਦੇ ਪਰਵਾਰ ਦਾ ਵਾਸਾ ਹੁੰਦਾ ਹੈ, ਸੋ ਇਸ ਤਰ੍ਹਾਂ ਕਹਿ ਦਿੰਦੇ ਹਾਂ ਕਿ ਪ੍ਰਭੂ ਅਲੋਪ ਹੋ ਗਏ। ਉਸ ਅਭਿਮਾਨ ਨੇ ਇਕ ਮਹਾਂ ਦੁਰਗੰਧ ਭਰੀ ਕਰੂਪ ਵੇਸਵਾ ਉਪਰ ਇਸ ਨੂੰ ਮੋਹਿਤ ਕਰ ਦਿਤਾ ਜਿਸਦਾ ਨਾ ਕੋਈ ਚਲਣ ਸੀ, ਜਿਸਦਾ ਕੰਮ ਮਾਇਆ ਪ੍ਰਾਪਤ ਕਰਨ ਲਈ ਸਰੀਰ ਵੇਚਣਾ ਸੀ। ਬੁੱਧੀ ਉਪਰ ਮਾਇਆ ਨੇ ਘੇਰਾ ਪਾ ਲਿਆ ਜਿਸ ਕਾਰਨ ਬਾਰ-ਬਾਰ ਇਹ ਵੇਸਵਾ ਦੇ ਦੁਆਰੇ ਤੇ ਚੱਕਰ ਲਾਉਂਦਾ ਹੈ ਪਰ ਗੁਰੂ ਮਹਾਰਾਜ ਜੀ ਸ਼ਰਨਾਗਤ ਭਗਤੀ

ਨੇ 500 ਮੋਹਰ ਭੇਟਾ ਕਰਨੀ ਸੁਖ ਲਈ। ਜਦੋਂ ਉਹ ਸਮਾਨ ਲੈ ਕੇ ਵਾਪਸ ਪਹੁੰਚਿਆ ਤਾਂ ਉਸ ਨੂੰ ਪਤਾ ਲੱਗਿਆ ਕਿ ਗੁਰੂ ਨਾਨਕ ਪਾਤਸ਼ਾਹ ਦਾ ਅੱਠਵਾਂ ਸਰੂਪ ਸਰੀਰਕ ਤੌਰ ਤੇ ਅਲੋਪ ਹੋ ਗਿਆ ਹੈ ਅਤੇ ਉਹ 'ਬਾਬਾ ਬਕਾਲੇ ਦਾ' ਸੰਕੇਤ ਦੇ ਗਏ ਹਨ। 22 ਪਾਖੰਡੀ ਗੁਰੂ ਆਪਣੇ ਏਜੰਟ ਰੱਖ ਕੇ ਆਪਣੇ ਆਪ ਨੂੰ ਗੁਰੂ ਐਲਾਨ ਕਰ ਰਹੇ ਸਨ। ਮੱਖਣਸ਼ਾਹ ਨੇ ਪਰਖ ਕਰਨ ਲਈ ਦੋ ਦੋ ਮੋਹਰਾਂ ਭੇਟਾ ਕਰਕੇ ਸਭ ਨੂੰ ਪਰਖਿਆ ਕਿ ਜੋ ਅਸਲੀ ਗੁਰੂ ਹੋਏਗਾ ਉਹ ਮੇਰੇ ਤੋਂ ਆਪੇ ਬਾਕੀ ਮੋਹਰਾਂ ਮੰਗ ਲਏਗਾ। ਇਸ ਦੀ ਦਿਲੀ ਅਰਦਾਸ ਸਤਿਗੁਰੂ ਦੇ ਦਰ ਤੇ ਪ੍ਰਵਾਨ ਹੋਈ। ਜਦੋਂ ਉਸ ਦੀ ਖੋਜ ਬੰਦ ਹੋਈ ਤਾਂ ਉਸ ਨੇ ਪੁਛਿਆ ਕਿ ਇਥੇ ਗੁਰੂ ਹਰਿਗੋਬਿੰਦ ਸਾਹਿਬ ਦੇ ਸਾਹਿਬਜ਼ਾਦੇ ਤੇਗ ਬਹਾਦਰ ਜੀ ਹਨ, ਉਹ ਗੁਪਤ ਰੂਪ ਵਿਚ ਆਪਣੇ ਘਰ ਵਿਚ ਕਿੱਥੇ ਰਹਿ ਰਹੇ ਹਨ? ਇਸ ਦੇ ਮਨ ਵਿਚ ਆਇਆ ਕਿ ਮੈਂ ਉਥੇ ਵੀ ਜਾਵਾਂ। ਇਸ ਨੇ ਦੋ ਮੋਹਰਾਂ ਭੇਟਾ ਕੀਤੀਆਂ। ਉਸ ਵੇਲੇ ਗੁਰੂ ਮਾਹਾਰਾਜ ਨੇ ਆਪਣੇ ਕੰਵਲ ਨੈਣ ਖੋਲ੍ਹੇ ਅਤੇ ਬੜੇ ਤਰਸ ਨਾਲ ਮੱਖਣਸ਼ਾਹ ਲੁਬਾਣੇ ਵਲ ਦੇਖਿਆ ਅਤੇ ਫੁਰਮਾਇਆ "ਮੱਖਣਸ਼ਾਹ! ਗੁਰੂ ਘਰ ਵਿਚ ਮਾਇਆ ਤਾਂ ਚਾਕਰੀ ਕਰਦੀ ਹੈ ਅਤੇ ਸਾਰੇ ਸੰਸਾਰ ਨੂੰ ਭਲੇ ਨਮਿਤ ਵੰਡੀ ਜਾ ਰਹੀ ਹੈ, ਦਾਤਾਂ ਦਿੱਤੀਆਂ ਜਾ ਰਹੀਆਂ ਹਨ ਜੋ ਕੋਈ ਮੰਗਦਾ ਹੈ ਸੋਈ ਮੰਗ ਪੂਰੀ ਕੀਤੀ ਜਾਂਦੀ ਹੈ। ਗੁਰੂ ਨੂੰ ਕਿਸੇ ਮੰਗ ਦੀ ਲੋੜ ਨਹੀਂ। ਪਰ ਗੁਰਸਿੱਖਾ! ਤੇਰੀ ਸੁਖਣਾ ਤੈਨੂੰ ਯਾਦ ਕਰਾਉਂਦੇ ਹਾਂ ਕਿ ਜਦੋਂ ਤੇਰਾ ਜਹਾਜ਼ ਡੁੱਬ ਰਿਹਾ ਸੀ, ਉਸ ਵੇਲੇ ਤੂੰ ਗੁਰੂ ਨਾਨਕ ਦੇ ਘਰ 500 ਮੋਹਰ ਭੇਟ ਕਰਨ ਦਾ ਸੰਕਲਪ ਕੀਤਾ ਸੀ। ਗੁਰੂ ਦੀ ਸੁਖਣਾ ਗੁਰਸਿੱਖ ਦੇ ਲਈ ਫਰਜ਼ ਪੂਰਾ ਕਰਨ ਦੀ ਪਵਿੱਤਰ ਡਿਊਟੀ ਮਹਿਸੂਸ ਕਰਾਉਂਦੀ ਹੈ। ਹੁਣ ਆਪਣੇ ਬਚਨ, ਆਪਣੀ ਸੁਖਣਾ ਨੂੰ ਯਾਦ ਕਰ।" ਹੈਰਾਨ ਹੋ ਗਿਆ ਕਿ ਪੂਰੇ ਸਤਿਗੁਰੂ ਤਾਂ ਗੁਪਤ ਹੋਏ ਬੈਠੇ ਹਨ। ਉਸ ਵੇਲੇ ਆਪ ਨੇ ਉਨ੍ਹਾਂ ਨੂੰ ਪ੍ਰਗਟ ਕਰਨ ਲਈ ਸਾਰੇ ਸ਼ਹਿਰ ਵਿਚ ਪੱਲੂ ਫੇਰ ਦਿਤਾ ਕਿ 'ਗੁਰੂ ਲਾਧੋ ਰੇ, ਗੁਰੂ ਲਾਧੋ ਰੇ'। ਇਹ ਕਹਿਣਾ ਕੀ ਸੀ ਕਿ ਝੂਠ ਦੇ ਸਾਰੇ ਬੱਦਲ ਫਟ ਗਏ, ਹਨ੍ਹੇਰਾ ਦੂਰ ਹੋ ਗਿਆ ਅਤੇ ਸੂਰਜ ਦਾ ਪ੍ਰਕਾਸ਼ ਜਗਮਗਾ ਉਠਿਆ, ਕੱਚੇ ਤੇ ਪਾਖੰਡੀ ਗੁਰੂ ਆਪਣੇ ਲਾਓ-ਲਸ਼ਕਰ ਲੈ ਕੇ ਬਕਾਲੇ ਨੂੰ ਛੱਡ ਗਏ ਪਰ ਧੀਰਮਲ ਜ਼ੋਰ ਨਾਲ ਗੁਰੂ ਬਣਨਾ ਚਾਹੁੰਦਾ ਸੀ। ਗੁਰਿਆਈ ਜ਼ੋਰ ਨਾਲ ਨਹੀਂ ਮਿਲਦੀ। ਉਹ ਤਾਂ ਅਮਰ ਜੋਤ ਹੈ ਰੱਬ ਦੀ ਜੋ ਪ੍ਰਗਟ ਹੁੰਦੀ ਹੈ। ਸੋ ਇਸ ਤਰ੍ਹਾਂ ਆਪ ਬਾਬੇ ਬਕਾਲੇ ਵਿਚ ਪ੍ਰਗਟ ਹੋਏ। ਧੀਰਮਲ ਈਰਖਾ, ਅਗਨ ਦਾ ਬੇਸੁਝ ਕੀਤਾ ਹੋਇਆ ਗੁਰੂ ਮਹਾਰਾਜ ਤੇ ਗੋਲੀ ਚਲਾਉਣ ਤਕ ਗਿਆ ਪਰ ਆਪ ਨੇ ਧੀਰਮਲ ਅਤੇ ਸ਼ੀਹਾਂ ਮਸੰਦ ਦੇ ਘੋਰ ਅਪਰਾਧ ਨੂੰ ਖੁਸ਼ੀ ਨਾਲ ਮਾਫੀ ਦੇ ਦਿਤੀ, ਕਿਉਂਕਿ ਆਪਦਾ ਸਿਧਾਂਤ ਬਹੁਤ ਹੀ ਉਚਾ ਸੀ ਜੋ ਬਾਣੀ ਵਿਚ ਪ੍ਰਗਟ ਹੋਇਆ-

***ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ॥***
***ਸੁਖ ਸਨੇਹੁ ਅਰੁ ਭੈ ਨਹੀ ਜਾ ਕੈ ਕੰਚਨ ਮਾਟੀ ਮਾਨੈ॥***
***ਨਹ ਨਿੰਦਿਆ ਨਹ ਉਸਤਤਿ ਜਾ ਕੈ ਲੋਭੁ ਮੋਹੁ ਅਭਿਮਾਨਾ॥***
***ਹਰਖ ਸੋਗ ਤੇ ਰਹੈ ਨਿਆਰਉ ਨਾਹਿ ਮਾਨ ਅਪਮਾਨਾ॥***
***ਆਸਾ ਮਨਸਾ ਸਗਲ ਤਿਆਗੈ ਜਗ ਤੇ ਰਹੈ ਨਿਰਾਸਾ॥***
***ਕਾਮੁ ਕ੍ਰੋਧੁ ਜਿਹ ਪਰਸੈ ਨਾਹਨਿ ਤਿਹ ਘਟਿ ਬ੍ਰਹਮੁ ਨਿਵਾਸਾ॥***
***ਗੁਰ ਕਿਰਪਾ ਜਿਹ ਨਰ ਕਉ ਕੀਨੀ ਤਿਹ ਇਹ ਜੁਗਤਿ ਪਛਾਨੀ॥***
***ਨਾਨਕ ਲੀਨ ਭਇਓ ਗੋਬਿੰਦ ਸਿਉ ਜਿਉ ਪਾਨੀ ਸੰਗਿ ਪਾਨੀ॥*** ***ਪੰਨਾ - 633***

11 ਅਗਸਤ 1664 ਨੂੰ ਆਪ ਜੀ ਨੂੰ ਰਸਮੀ ਤੌਰ ਤੇ ਗੁਰਗੱਦੀ ਸੌਂਪੀ ਗਈ ਅਤੇ ਆਪ ਨੇ ਸਿੱਖ ਪੰਥ ਦੀ ਵਾਗਡੋਰ ਸੰਭਾਲੀ ਅਤੇ ਇਸ ਨੂੰ ਸਹੀ ਸੇਧ ਦੇਣ ਦੇ ਉਪਰਾਲੇ ਸ਼ੁਰੂ ਕਰ ਦਿਤੇ। ਗੁਰੂ ਜੀ ਨੇ ਮਸੰਦਾਂ ਰਾਹੀਂ ਅਤੇ ਹੁਕਮਨਾਮੇ ਜਾਰੀ ਕਰਕੇ ਦੂਰ ਦੁਰਾਡੇ ਬੈਠੀਆਂ ਸਿੱਖ ਸੰਗਤਾਂ ਨਾਲ ਸੰਪਰਕ ਕਾਇਮ ਕੀਤਾ। ਆਪ ਤਿੰਨ ਵਾਰੀ ਖੁਦ ਕੀਰਤਪੁਰ ਗਏ ਅਤੇ ਪੰਜਾਬ ਦੇ ਮਾਝਾ ਮਾਲਵਾ ਅਤੇ ਬੰਗਰ ਇਲਾਕਿਆਂ ਦਾ ਦੌਰਾ ਕਰਕੇ ਸਿੱਖ ਸੰਗਤਾਂ ਨੂੰ ਉਤਸ਼ਾਹ ਬਖਸ਼ਿਆ। ਮਈ 1665 ਵਿਚ ਆਪ ਬਿਲਾਸਪੁਰ ਗਏ। ਏਥੋਂ ਦੇ ਰਾਜਾ ਦੀਪ ਚੰਦ ਅਤੇ ਮਹਾਰਾਨੀ ਚੰਪਾ ਤੋਂ ਆਪ ਨੇ 500 ਰੁਪਏ ਦੇ ਕੇ ਮਾਖੋਵਾਲ ਦੀ ਧਰਤੀ ਖਰੀਦੀ ਅਤੇ ਏਥੇ ਨਵੀਂ ਵਸੋਂ ਆਬਾਦ ਕੀਤੀ ਜਿਸ ਦਾ ਨਾਮ ਚੱਕ ਨਾਨਕੀ ਰੱਖਿਆ। ਬਾਅਦ ਵਿਚ ਇਹ ਅਸਥਾਨ ਅਨੰਦਪੁਰ ਸਾਹਿਬ ਦੇ ਨਾਮ ਨਾਲ ਪ੍ਰਸਿੱਧ ਹੋਇਆ। ਗੁਰੂ ਕੀਆਂ ਸੰਗਤਾਂ ਨਾਲ ਨਿਜੀ ਸੰਪਰਕ ਕਰਨ ਲਈ ਆਪ ਨੇ ਇਕ ਲੰਮੀ ਯਾਤਰਾ ਆਰੰਭ ਕੀਤੀ। ਰੋਪੜ, ਬਨੂੜ, ਰਾਜਪੁਰਾ, ਬਹਾਦਰਗੜ੍ਹ, ਧਮਧਾਨ ਤੋਂ ਹੁੰਦੇ ਹੋਏ ਆਪ ਦਿੱਲੀ ਪੁੱਜੇ। ਇਥੋਂ ਮਥਰਾ, ਆਗਰਾ, ਈਟਾਹ, ਕਾਨ੍ਹਪੁਰ, ਫਤਿਹਪੁਰ, ਅਲਾਹਬਾਦ, ਮਿਰਜ਼ਾਪੁਰ ਅਤੇ ਬਨਾਰਸ ਦੀਆਂ ਸੰਗਤਾਂ ਨੂੰ ਦਰਸ਼ਨ ਦਿਤੇ। ਸਾਸਾਰਾਮ ਅਤੇ ਬੋਧ ਗਇਆ ਤੋਂ ਪਟਨੇ ਪੁੱਜੇ ਜਿਥੇ ਪਰਿਵਾਰ ਛੱਡ ਕੇ ਮੰਘੇਰ ਰਾਹੀਂ ਆਪ ਢਾਕਾ ਪੁੱਜੇ। ਏਥੇ ਆਪ ਜੀ ਨੂੰ ਖਬਰ ਮਿਲੀ ਕਿ ਪਟਨੇ ਵਿਖੇ 22 ਦਸੰਬਰ 1666 ਨੂੰ ਬਾਲਕ ਗੋਬਿੰਦ ਰਾਇ ਨੇ ਜਨਮ ਧਾਰਿਆ ਹੈ।

ਢਾਕਾ ਵਿਖੇ 6 ਜਨਵਰੀ 1668 ਨੂੰ ਆਪ ਜੀ ਦੇ ਦਰਸ਼ਨ ਕਰਨ ਆਂਬੇਰ ਦਾ ਰਾਜਾ ਰਾਮ ਸਿੰਘ ਆਇਆ ਜਿਸ ਨੂੰ ਔਰੰਗਜ਼ੇਬ ਨੇ ਆਸਾਮ ਦੇ ਔਹਮਾ ਨੂੰ ਕਾਬੂ ਕਰਨ ਲਈ ਭੇਜਿਆ ਸੀ। ਗੁਰੂ ਜੀ ਰਾਜਾ ਰਾਮ ਸਿੰਘ ਦੇ ਨਾਲ ਹੀ ਬ੍ਰਹਮਪੁੱਤਰ ਲੰਘ ਕੇ ਧੂਬੜੀ ਦੇ ਅਸਥਾਨ ਪੁੱਜੇ। ਏਥੇ ਆਪ ਜੀ ਨੇ ਰਾਜਾ ਰਾਮ ਸਿੰਘ ਅਤੇ ਔਹਮ ਰਾਜੇ ਚੱਕਰਧਵੱਜ ਵਿਚ ਸੁਲਹ ਕਰਵਾਈ ਜਿਸ ਦੀ ਯਾਦ ਵਿਚ ਸੁੰਦਰ ਗੁਰਦਵਾਰਾ ਬਣਿਆ ਹੋਇਆ ਹੈ। ਏਥੋਂ ਆਪ ਜੀ ਵਾਪਸ

ਪਰਿਵਾਰ ਪਾਸ ਪਟਨਾ ਸਾਹਿਬ ਪੁੱਜੇ। ਪਰਿਵਾਰ ਨੂੰ ਅਨੰਦਪੁਰ ਸਾਹਿਬ ਜਾਣ ਦਾ ਆਦੇਸ਼ ਦੇ ਕੇ ਆਪ ਦਿੱਲੀ ਦੀਆਂ ਸੰਗਤਾਂ ਨੂੰ ਮਿਲੇ, ਫਿਰ ਆਪ ਮਾਲਵਾ ਹੁੰਦੇ ਹੋਏ ਵਾਪਸ 1672 ਈ. ਦੀ ਵਿਸਾਖੀ ਤੋਂ ਪਹਿਲਾਂ ਹੀ ਅਨੰਦਪੁਰ ਸਾਹਿਬ ਪੁੱਜ ਗਏ।

ਇਸ ਤਰ੍ਹਾਂ ਲੰਮੀਆਂ ਯਾਤਰਾਵਾਂ ਰਾਹੀਂ ਦੂਰ ਦਰਾਡੇ ਦੀਆਂ ਸੰਗਤਾਂ ਨਾਲ ਮੇਲ ਮਿਲਾਪ ਕਾਰਨ ਆਪ ਜੀ ਹਿੰਦੁਸਤਾਨ ਦੇ ਕਈ ਪ੍ਰਦੇਸਾਂ, ਸ਼ਹਿਰਾਂ ਅਤੇ ਕਸਬਿਆਂ ਵਿਚ ਧਾਰਮਿਕ ਰਹਿਨੁਮਾ ਵਜੋਂ ਉਜਾਗਰ ਹੋ ਗਏ। ਆਮ ਲੋਕ ਮੁਗਲ ਹਕੂਮਤ ਦੇ ਸਹਿਮ ਵਿਚ ਜੀਅ ਰਹੇ ਸਨ। ਵਿਸ਼ੇਸ਼ ਕਰਕੇ ਜਹਾਂਗੀਰ ਦੇ ਰਾਜ ਕਾਲ ਤੋਂ ਹਿੰਦੂ ਪਰਜਾ ਨੂੰ ਜਬਰਨ ਮੁਸਲਮਾਨ ਬਣਾਉਣ ਦੀ ਕਿਰਿਆ ਜ਼ੋਰ ਪਕੜ ਰਹੀ ਸੀ। ਮੁਸਲਮਾਨ ਸ਼ਾਸਕਾਂ ਵਿਚ ਦੂਜੇ ਧਰਮਾਂ ਪ੍ਰਤੀ ਸਹਿਨਸ਼ੀਲਤਾ ਉੱਕਾ ਹੀ ਨਹੀਂ ਸੀ। ਉਹ ਹਰੇਕ ਨਾਗਰਿਕ ਨੂੰ ਮੁਸਲਮਾਨ ਬਣਾਉਣ ਲਈ ਹਰ ਤਰ੍ਹਾਂ ਦੀ ਸਖਤੀ ਅਤੇ ਜ਼ੁਲਮ ਕਰਨ ਤੋਂ ਵੀ ਸੰਕੋਚ ਨਹੀਂ ਸੀ ਕਰਦੇ। ਮੁਗਲ ਬਾਦਸ਼ਾਹ ਔਰੰਗਜ਼ੇਬ ਨੇ 1669 ਈ. ਵਿਚ ਹਿੰਦੂ ਰਈਅਤ ਉਪਰ ਮੁੜ ਜਜ਼ੀਆ ਲਾ ਦਿਤਾ। ਉਸ ਨੇ ਹਿੰਦੂਆਂ ਦੇ ਸਭ ਮੰਦਰ ਅਤੇ ਸਕੂਲ ਢਾਹ ਦੇਣ ਦਾ ਹੁਕਮ ਜਾਰੀ ਕੀਤਾ। ਇਸ ਹੁਕਮ ਨੂੰ ਅਮਲੀ ਜਾਮਾ ਦੇਣ ਲਈ ਕਸ਼ਮੀਰ ਵਿਚ ਵਿਸ਼ੇਸ਼ ਤੌਰ ਤੇ ਸਖਤੀ ਵਰਤੀ ਗਈ। ਸੰਨ 1674 ਈ. ਵਿਚ ਕਸ਼ਮੀਰ ਦੇ ਗਵਰਨਰ ਇਫਤਖਾਰ ਖਾਨ (1671-75) ਦੇ ਹੁਕਮ ਨਾਲ ਮੁਸਲਮਾਨ ਬਣਨ ਤੋਂ ਨਾਂਹ ਨੁਕਰ ਕਰਨ ਵਾਲਿਆਂ ਨੂੰ ਬਹੁਤ ਦੁਖ ਅਤੇ ਤਸੀਹੇ ਦੇਣੇ ਸ਼ੁਰੂ ਕੀਤੇ ਗਏ। ਗਰੀਬ ਤੇ ਕਮਜ਼ੋਰ ਲੋਕਾਂ ਪਾਸ ਕੋਈ ਚਾਰਾ ਨਹੀਂ ਸੀ, ਉਹ ਮਜਬੂਰਨ ਮੁਸਲਮਾਨ ਬਣਨ ਲਗ ਪਏ। ਕਸ਼ਮੀਰ ਦੇ ਪੰਡਤ ਇਸ ਦਿਸ਼ਾ ਤੋਂ ਬਹੁਤ ਪ੍ਰੇਸ਼ਾਨ ਹੋਏ। ਉਨ੍ਹਾਂ ਨੇ ਇਸ ਮੁਸੀਬਤ ਤੋਂ ਬਚਣ ਲਈ ਸਲਾਹ ਮਸ਼ਵਰਾ ਕੀਤਾ। ਆਖਰ ਬ੍ਰਾਹਮਣ ਵਰਗ ਦਾ ਇਕ ਜੱਥਾ ਮਟਨ ਦੇ ਨਾਗਰਿਕ ਕ੍ਰਿਪਾ ਰਾਮ ਦੀ ਅਗਵਾਈ ਵਿਚ 25 ਮਈ 1675 ਨੂੰ ਚੱਕ ਨਾਨਕੀ (ਅਨੰਦਪੁਰ ਸਾਹਿਬ) ਪੁੱਜਿਆ ਅਤੇ ਗੁਰੂ ਤੇਗ ਬਹਾਦਰ ਜੀ ਨੂੰ ਸਾਰੀ ਦੁਖ ਭਰੀ ਵਿਥਿਆ ਦੱਸੀ ਅਤੇ ਬਹੁੜੀ ਕਰਨ ਲਈ ਬੇਨਤੀ ਕੀਤੀ। ਪੰਡਿਤ ਕ੍ਰਿਪਾ ਰਾਮ ਭਾਈ ਮਾਈ ਦਾਸ ਦੀ ਕੁਲ ਵਿਚੋਂ ਸੀ। ਮਾਈਦਾਸ ਜੀ ਦੀ ਗੁਰੂ ਨਾਨਕ ਦੇਵ ਜੀ ਨਾਲ ਉਨ੍ਹਾਂ ਦੀ ਕਸ਼ਮੀਰ ਯਾਤਰਾ ਸਮੇਂ ਲੰਮੀ ਵਾਰਤਾਲਾਪ ਹੋਈ ਸੀ। ਉਸ ਦਾ ਸਾਰਾ ਪਰਿਵਾਰ ਗੁਰੂ ਘਰ ਦਾ ਸ਼ਰਧਾਲੂ ਬਣਿਆ ਹੋਇਆ ਸੀ। ਇਸ ਪਰਿਵਾਰ ਦੇ ਕ੍ਰਿਪਾ ਰਾਮ ਤੋਂ ਦੁਖ ਭਰੀ ਵਾਰਤਾ ਸੁਣ ਕੇ ਗੁਰੂ ਮਹਾਰਾਜ ਗੰਭੀਰ ਹੋ ਗਏ ਅਤੇ ਸੋਚਣ ਲੱਗੇ ਕਿ ਇਸ ਜ਼ੁਲਮ ਨੂੰ ਕਿਵੇਂ ਠਲ੍ਹ ਪਾਈ ਜਾਵੇ? ਆਪ ਜੀ ਅੰਤਰ-ਧਿਆਨ ਹੋ ਕੇ ਸੋਚ ਹੀ ਰਹੇ ਸੀ ਕਿ ਹੋਣਹਾਰ ਬਾਲਕ ਗੋਬਿੰਦ ਰਾਇ ਜੀ, ਜਿਨ੍ਹਾਂ ਦੀ ਆਯੂ ਉਸ ਸਮੇਂ 9 ਵਰ੍ਹੇ ਦੱਸੀ ਜਾਂਦੀ ਹੈ, ਪਿਤਾ-ਗੁਰੂ ਪਾਸ ਆ ਪਹੁੰਚੇ। ਪਿਤਾ ਜੀ ਨੂੰ ਗੰਭੀਰਤਾ ਦਾ ਕਾਰਨ ਪੁਛਿਆ। ਗੁਰੂ ਜੀ ਨੇ ਬਾਲਕ ਨੂੰ ਪਿਆਰ ਕੀਤਾ, ਪਾਸ ਬਿਠਾਇਆ ਅਤੇ ਕਸ਼ਮੀਰੀ ਪੰਡਤਾਂ ਦੀ ਦੁਖ ਭਰੀ ਕਹਾਣੀ ਦੱਸੀ ਅਤੇ ਇਹ ਕਿਹਾ ਕਿ ਇਸ ਜ਼ੁਲਮ ਨੂੰ ਕਿਸੇ ਮਹਾਨ ਆਤਮਾ ਦੀ ਕੁਰਬਾਨੀ ਹੀ ਰੋਕ ਸਕਦੀ ਹੈ। ਬਾਲ ਗੋਬਿੰਦ ਰਾਇ ਨੇ ਸਹਿਜ ਸੁਭਾਅ ਹੀ ਕਿਹਾ ਕਿ ਆਪ ਜੀ ਤੋਂ ਬਿਨਾਂ, ਮਹਾਨ ਆਤਮਾ ਹੋਰ ਕੌਣ ਹੋ ਸਕਦੀ ਹੈ? ਗੁਰੂ ਜੀ ਇਹ ਉਤਰ ਸੁਣ ਕੇ ਬਹੁਤ ਪ੍ਰਸੰਨ ਹੋਏ। ਉਨ੍ਹਾਂ ਨੇ ਧਰਮ ਦੇ ਬਲ ਨੂੰ ਦੇਖ ਕੇ ਧਰਮ ਸਥਾਪਨ ਕਰਨ ਲਈ ਆਪਣਾ ਬਲੀਦਾਨ ਦੇ ਕੇ ਇਕ ਧਾਰਮਕ ਧੱਕੇ ਨੂੰ ਦੂਰ ਕਰਨ ਦਾ ਸੰਕਲਪ ਧਾਰ ਲਿਆ ਅਤੇ ਕਸ਼ਮੀਰੀ ਪੰਡਤਾਂ ਦੇ ਨਾਲ ਸਾਰੇ ਭਾਰਤ ਵਿਚੋਂ ਆਏ ਪੰਡਤਾਂ ਨੂੰ ਕਿਹਾ ਕਿ ਉਹ ਵਾਪਸ ਕਸ਼ਮੀਰ ਪਰਤ ਜਾਣ ਅਤੇ ਗਵਰਨਰ ਨੂੰ ਕਹਿ ਦੇਣ ਕਿ ਗੁਰੂ ਤੇਗ ਬਹਾਦਰ ਉਨ੍ਹਾਂ ਦੇ ਧਰਮ ਦੇ ਆਗੂ ਹਨ ਅਤੇ ਜੇ ਉਹ ਆਪਣਾ ਧਰਮ ਛੱਡ ਕੇ ਇਸਲਾਮ ਨੂੰ ਗ੍ਰਹਿਣ ਕਰ ਲੈਣ ਤਾਂ ਅਸੀਂ ਉਨ੍ਹਾਂ ਦੇ ਸਿੱਖ ਹੁੰਦੇ ਹੋਏ ਉਨ੍ਹਾਂ ਦੇ ਪਿੱਛੇ ਹੀ ਇਸਲਾਮ ਧਰਮ ਧਾਰਨ ਕਰ ਲਵਾਂਗੇ ਕਿਉਂਕਿ ਉਹ ਸਾਡੇ ਮਹਾਨ ਪੀਰ, ਗੁਰੂ ਹਨ। ਤੁਸੀਂ ਨਾ-ਹੱਕ ਕਤਲਾਮ ਬੰਦ ਕਰ ਦੇਵੋ।

ਗਵਰਨਰ ਨੇ ਲਿਖਤੀ ਰੂਪ ਵਿਚ ਦਿਤੀ ਹੋਈ ਅਰਜ਼ੀ ਜਦੋਂ ਔਰੰਗਜ਼ੇਬ ਨੂੰ ਭੇਜੀ ਤਾਂ ਉਸ ਨੇ ਤੁਰੰਤ ਗੁਰੂ ਤੇਗ ਬਹਾਦਰ ਜੀ ਦੀ ਗ੍ਰਿਫਤਾਰੀ ਦੇ ਹੁਕਮ ਜਾਰੀ ਕਰ ਦਿਤੇ ਅਤੇ ਅਨੰਦਪੁਰ ਸਾਹਿਬ ਵਲ ਸਿਪਾਹੀ ਭੇਜ ਦਿਤੇ। ਸਿਪਾਹੀਆਂ ਦੇ ਪੁੱਜਣ ਤੋਂ ਪਹਿਲਾਂ ਹੀ ਗੁਰੂ ਜੀ ਨੇ ਦਿੱਲੀ ਵਲ ਯਾਤਰਾ ਸ਼ੁਰੂ ਕਰ ਦਿਤੀ ਤਾ ਕਿ ਥਾਂ ਪਰ ਥਾਂ ਜਾ ਕੇ ਰਸਤੇ ਦੀਆਂ ਸੰਗਤਾਂ ਨੂੰ ਹੋ ਰਹੇ ਅਤਿਆਚਾਰਾਂ ਅਤੇ ਧਰਮ ਦੀ ਰੱਖਿਆ ਲਈ ਬਲੀਦਾਨ ਦੇਣ ਦੇ ਸੰਕਲਪ ਤੋਂ ਜਾਣੂ ਕਰਵਾਉਂਦਿਆਂ ਉਨ੍ਹਾਂ ਨੂੰ ਪ੍ਰਮੇਸ਼ਰ ਨਾਲ ਜੁੜੇ ਰਹਿਣ ਲਈ ਪ੍ਰੇਰਨਾ ਕੀਤੀ ਜਾਵੇ। ਆਮ ਤੌਰ ਤੇ ਸਿੱਖ ਪੰਥ ਵਿਚ ਇਹ ਧਾਰਨਾ ਬਣੀ ਹੋਈ ਹੈ ਕਿ ਗੁਰੂ ਜੀ ਨੇ ਆਗਰੇ ਪਹੁੰਚ ਕੇ ਗ੍ਰਿਫਤਾਰੀ ਦਿਤੀ ਜਿਥੋਂ ਆਪ ਜੀ ਨੂੰ ਸਰਕਾਰੀ ਨਿਗਰਾਨੀ ਵਿਚ ਦਿੱਲੀ ਲਿਆਂਦਾ ਗਿਆ। ਗੁਰੂ ਮਹਾਰਾਜ ਜੀ ਪਿੰਡਾਂ ਕਸਬਿਆਂ ਵਿਚੋਂ ਹੁੰਦੇ ਹੋਏ ਆਗਰੇ ਪਹੁੰਚੇ, ਉਥੇ ਆਪਣੇ ਆਪ ਨੂੰ ਪ੍ਰਗਟ ਕਰਕੇ ਗ੍ਰਿਫਤਾਰੀ ਦਿਤੀ। ਜਿਸ ਰਸਤੇ ਉਤੇ ਗੁਰੂ ਮਹਾਰਾਜ ਜੀ ਆਗਰੇ ਨੂੰ ਗਏ ਉਨ੍ਹਾਂ ਸਾਰੇ ਥਾਵਾਂ ਤੇ ਗੁਰ ਅਸਥਾਨ ਬਣੇ ਹੋਏ ਹਨ। (ਕਈ ਲੇਖਕਾਂ ਨੇ ਪਿਛੋਂ ਆ ਕੇ ਕਈ ਵਾਦ ਵਿਵਾਦ ਖੜ੍ਹੇ ਕਰ ਦਿਤੇ ਕਿ ਗੁਰੂ ਸਾਹਿਬ ਮਲਕਪੁਰ, ਰੋਪੜ ਤੋਂ ਪਹਿਲਾਂ ਹੀ ਗ੍ਰਿਫਤਾਰ ਹੋ ਗਏ ਸਨ।) ਆਗਰੇ ਤੋਂ ਗੁਰੂ ਮਹਾਰਾਜ ਜੀ ਨੂੰ ਪੰਜਾਂ ਸਿੰਘਾਂ ਸਮੇਤ ਦਿੱਲੀ ਲਿਆਂਦਾ ਗਿਆ ਸੀ। ਜਿਥੇ ਆਪ ਦੇ ਉਪਰ ਬਹੁਤ ਅਤਿਆਚਾਰ ਢਾਹੇ ਗਏ ਤਾ ਕਿ ਆਪ ਇਸਲਾਮ ਵਿਚ ਸ਼ਾਮਲ ਹੋਣਾ ਪ੍ਰਵਾਨ ਕਰ ਲੈਣ ਪਰ ਨਾ ਤਾਂ ਸਰੀਰਕ ਕਸ਼ਟ, ਨਾ ਹੀ ਦੁਨਿਆਵੀ ਲਾਲਚ ਆਪ ਨੂੰ ਆਪਣੇ ਇਰਾਦੇ, ਧਰਮ ਅਤੇ ਸੱਚ ਦੇ ਮਾਰਗ ਤੋਂ ਥਿੜਕਾ ਸਕੇ। ਜਦੋਂ ਅਧਿਕਾਰੀਆਂ ਦਾ ਕੋਈ ਵਸ ਨਾ ਚੱਲਿਆ ਤਾਂ ਆਪ ਜੀ ਨੂੰ ਆਪਣੇ ਧਰਮ ਦੀ ਉਚਤਾ ਸਿੱਧ ਕਰਨ ਲਈ ਕਰਾਮਾਤ ਵਿਖਾਉਣ ਲਈ ਕਿਹਾ ਗਿਆ ਪਰ ਆਪ ਨੇ ਅਜਿਹਾ ਕਰਨ ਤੋਂ ਨਾਂਹ ਕਰਦਿਆਂ ਕਿਹਾ ਕਿ

ਪ੍ਰਮਾਤਮਾ ਦੇ ਹੁਕਮ ਵਿਚ ਮੁਦਾਖਲਤ ਕਰਨੀ ਸ਼ੋਭਾ ਨਹੀਂ ਦਿੰਦੀ। ਜਦੋਂ ਗੁਰੂ ਜੀ ਨੇ ਹਕੂਮਤ ਦੀ ਕੋਈ ਗੱਲ ਨਾ ਮੰਨੀ ਤਾਂ ਆਪ ਜੀ ਨੂੰ ਚਾਂਦਨੀ ਚੌਂਕ ਵਿਖੇ 11 ਨਵੰਬਰ 1675 ਈ. ਨੂੰ ਆਮ ਲੋਕਾਂ ਦੀ ਮੌਜੂਦਗੀ ਵਿਚ ਸ਼ਹੀਦ ਕਰ ਦਿਤਾ ਗਿਆ। ਹਕੂਮਤ ਦੀ ਕਰੋਪੀ ਤੋਂ ਡਰਦਿਆਂ ਆਪ ਦੇ ਸਰੀਰ ਦੀ ਸੰਭਾਲ ਲਈ ਕੋਈ ਵੀ ਅੱਗੇ ਨਾ ਆਇਆ। ਸ਼ਾਮ ਦੇ ਅਨ੍ਹੇਰੇ ਵਿਚ ਲੱਖੀ ਸ਼ਾਹ ਵਣਜਾਰਾ ਅਤੇ ਉਸ ਦਾ ਪੁੱਤਰ ਨਗਾਹੀਆ ਆਪਣੇ ਗੱਡੇ ਲੈ ਕੇ ਆਏ, ਗੁਰੂ ਜੀ ਦਾ ਧੜ ਗੱਡਿਆਂ ਵਿਚ ਰੱਖਿਆ ਅਤੇ ਆਪਣੇ ਘਰ ਲੈ ਗਏ। ਮੁਗਲਾਂ ਦੇ ਭੈ ਕਾਰਨ ਖੁਲ੍ਹੇ ਤੌਰ ਤੇ ਸਸਕਾਰ ਕਰਨਾ ਸੰਭਵ ਨਹੀਂ ਸੀ ਇਸ ਲਈ ਲੁਬਾਣਾ ਪਰਿਵਾਰ ਨੇ ਗੁਰੂ ਜੀ ਦਾ ਸਰੀਰ ਅੰਦਰ ਰੱਖ ਕੇ ਘਰ ਨੂੰ ਹੀ ਅੱਗ ਲਾ ਦਿਤੀ। ਸਰੀਰ ਦੇ ਸਸਕਾਰ ਦੇ ਨਾਲ ਘਰ ਵੀ ਜਲ ਕੇ ਰਾਖ ਹੋ ਗਿਆ। ਇਸ ਅਸਥਾਨ ਤੇ ਗੁਰਦਵਾਰਾ ਰਕਾਬਗੰਜ ਸਥਿਤ ਹੈ। ਚਾਂਦਨੀ ਚੌਂਕ ਵਿਖੇ, ਜਿਥੇ ਗੁਰੂ ਜੀ ਨੂੰ ਸ਼ਹੀਦ ਕੀਤਾ ਗਿਆ, ਓਥੇ ਗੁਰਦਵਾਰਾ ਸੀਸ ਗੰਜ ਸਸ਼ੋਭਤ ਹੈ।

ਸ਼ਹਾਦਤ ਦੇ ਤੁਰੰਤ ਬਾਅਦ ਐਸੀ ਭਗਦੜ ਮਚੀ ਜਿਸ ਵਿਚ ਭਾਈ ਜੈਤਾ ਜੀ ਨੇ ਗੁਰੂ ਜੀ ਦੇ ਸੀਸ ਦੀ ਸੰਭਾਲ ਕੀਤੀ ਅਤੇ ਸਿੱਧਾ ਅਨੰਦਪੁਰ ਵਲ ਚਾਲੇ ਪਾ ਦਿਤੇ। ਗੁਰੂ ਗੋਬਿੰਦ ਸਿੰਘ ਜੀ ਨੂੰ ਸ਼ਹਾਦਤ ਦਾ ਸਾਰਾ ਪ੍ਰਸੰਗ ਦੱਸਿਆ ਅਤੇ ਪਿਤਾ ਦਾ ਸੀਸ ਭੇਟ ਕੀਤਾ। ਗੁਰੂ ਜੀ ਨੇ ਸਤਿਕਾਰ ਅਤੇ ਪਿਆਰ ਵਿਚ ਮਸਤਕ ਝੁਕਾਇਆ, ਭਾਈ ਜੈਤਾ ਜੀ ਨੂੰ ਗਲਵਕੜੀ ਵਿਚ ਲੈ ਕੇ ਪਿਆਰ ਕੀਤਾ ਤੇ ਕਿਹਾ, 'ਰੰਗਰੇਟੇ, ਗੁਰੂ ਕੇ ਬੇਟੇ'। ਜਿਸ ਥਾਂ ਤੇ ਸੀਸ ਦਾ ਸਸਕਾਰ ਕੀਤਾ ਗਿਆ, ਉਸ ਅਸਥਾਨ ਤੇ ਗੁਰਦਵਾਰਾ ਸੀਸ ਗੰਜ ਅਨੰਦਪੁਰ ਸਾਹਿਬ ਸਥਾਪਤ ਹੈ। ਦਿੱਲੀ ਤੋਂ ਲੱਖੀਸ਼ਾਹ ਅਤੇ ਹੋਰ ਸੰਗਤ ਵੀ ਪੁੱਜ ਗਈ, ਸਭ ਨੇ ਸ਼ਹੀਦੀ ਦਾ ਦਰਦਨਾਕ ਸਾਕਾ ਗੁਰੂ ਜੀ ਨੂੰ ਸਰਵਣ ਕਰਵਾਇਆ ਅਤੇ 'ਗੁਰੂ ਤੇਗ ਬਹਾਦਰ, ਹਿੰਦ ਦੀ ਚਾਦਰ' ਕਹਿ ਕੇ ਉਨ੍ਹਾਂ ਦੀ ਜੈ ਜੈਕਾਰ ਕੀਤੀ। ਇਸ ਸ਼ਹੀਦੀ ਦੀ ਸਾਖ ਭਰਦਿਆਂ ਗੁਰੂ ਗੋਬਿੰਦ ਸਿੰਘ ਜੀ ਆਪਣੀ ਬਾਣੀ 'ਬਚਿਤ੍ਰ ਨਾਟਕ' ਵਿਚ ਲਿਖਦੇ ਹਨ ਕਿ ਹਿੰਦੂ ਧਰਮ ਦੇ ਪ੍ਰਮੁੱਖ ਚਿੰਨ੍ਹ ਤਿਲਕ ਅਤੇ ਜੰਞੂ ਦੀ ਰੱਖਿਆ ਹਿਤ ਗੁਰੂ ਤੇਗ ਬਹਾਦਰ ਜੀ ਨੇ ਸ਼ਹੀਦੀ ਦਿਤੀ ਜੋ ਕਲਜੁਗ ਦਾ ਇਕ ਮਹਾਨ ਸਾਕਾ ਸੀ। ਆਪ ਨੇ ਨਿਰਭੈ ਹੋ ਕੇ, ਆਪਣੇ ਧਰਮ ਅਤੇ ਅਸੂਲਾਂ ਤੇ ਦ੍ਰਿੜ੍ਹ ਰਹਿ ਕੇ ਸੀਸ ਦਾ ਬਲੀਦਾਨ ਦਿਤਾ। ਇਹ ਮਹਾਨ ਸਾਕਾ ਧਰਮ ਦੀ ਰੱਖਿਆ ਹਿਤ ਵਾਪਰਿਆ। ਧਰਮ ਦੀ ਖਾਤਰ ਦਿੱਲੀ ਦੇ ਬਾਦਸ਼ਾਹ ਦੀ ਦਹਿਲੀਜ਼ ਪਰ ਆਪਣੇ ਸਰੀਰ ਦਾ ਠੀਕਰਾ ਫੋੜ ਕੇ ਗੁਰੂ ਜੀ ਨੇ ਐਸੀ ਕਿਰਿਆ ਕੀਤੀ ਜਿਸਦੀ ਉਦਾਹਰਣ ਨਹੀਂ ਮਿਲਦੀ। ਅਤਿਆਚਾਰ ਦੀ ਇੰਤਹਾ ਦੇਖਦਿਆਂ ਸੰਸਾਰ ਦੇ ਲੋਕਾਂ ਨੇ ਬਹੁਤ ਸ਼ੋਕ ਮਨਾਇਆ, ਹਾਹਾਕਾਰ ਮਚ ਗਈ ਪਰ ਦੇਵ ਲੋਕ ਵਿਚ ਇਸ ਮਹਾਨ ਸ਼ਹੀਦੀ ਨੂੰ 'ਜੈ ਜੈ ਕਾਰ' ਕਰਕੇ ਸਤਿਕਾਰਿਆ ਗਿਆ –

***ਤਿਲਕ ਜੰਞੂ ਰਾਖਾ ਪ੍ਰਭ ਤਾਕਾ॥***
***ਕੀਨੋ ਬਡੋ ਕਲੂ ਮਹਿ ਸਾਕਾ॥***
***ਸਾਧਨਿ ਹੇਤਿ ਇਤੀ ਜਿਨਿ ਕਰੀ॥***
***ਸੀਸੁ ਦੀਆ ਪਰ ਸੀ ਨ ਉਚਰੀ॥***
***ਧਰਮ ਹੇਤ ਸਾਕਾ ਜਿਨਿ ਕੀਆ॥***
***ਸੀਸੁ ਦੀਆ ਪਰ ਸਿਰਰੁ ਨ ਦੀਆ॥***
***ਨਾਟਕ ਚੇਟਕ ਕੀਏ ਕੁਕਾਜਾ॥***
***ਪ੍ਰਭ ਲੋਗਨ ਕਹ ਆਵਤ ਲਾਜਾ॥***
**ਬਚਿਤ੍ਰ ਨਾਟਕ**

ਇਸ ਸ਼ਹਾਦਤ ਨਾਲ ਇਕ ਪਾਸੇ ਹਿੰਦੂ ਕੌਮ ਵਿਚ ਜਾਗ੍ਰਿਤੀ ਆਈ ਕਿ ਉਨ੍ਹਾਂ ਨੂੰ ਧਰਮ ਤੇ ਕਾਇਮ ਰਹਿਣਾ ਚਾਹੀਦਾ ਹੈ ਅਤੇ ਜ਼ੁਲਮ [illegible] ਨਾਲ [illegible] ਕੁਰਬਾਨੀ ਕਰਨੀ ਚਾਹੀਦੀ ਹੈ। ਦੂਜੇ ਬੰਨੇ ਹਾਕਮ ਸ਼੍ਰੇਣੀ ਨੂੰ ਵੀ ਇਹ ਗਿਆਨ ਹੋ ਗਿਆ ਕਿ ਹਿੰਦੂਆਂ ਨੂੰ ਭੈ-ਭੀਤ ਕਰਕੇ ਜ਼ਬਰਦਸਤੀ ਮੁਸਲਮਾਨ ਬਣਾਉਣਾ ਸੁਖਾਲਾ ਕੰਮ ਨਹੀਂ।

# Science of Breath
# ਪ੍ਰਾਣ ਵਿਗਿਆਨ

***ਮੂਲ ਲੇਖਕ - ਡਾ. ਸਵਾਮੀ ਰਾਮ ਜੀ***
***ਅਨੁਵਾਦਕ - ਡਾ. ਬੀਬੀ ਤੇਜਿੰਦਰ ਮਲਹੋਤਰਾ***

## ਤੀਸਰਾ ਅਧਿਆਇ

## ਨਾਸਕ ਕ੍ਰਿਆ ਅਤੇ ਸ਼ਕਤੀ

ਕਿਸੇ ਵਿਸ਼ੇਸ਼ ਕਾਰਨ ਕਰਕੇ ਲੋਕੀ ਨੱਕ ਨੂੰ ਕੋਈ ਖਾਸ ਮਹੱਤਵ ਨਹੀਂ ਦਿੰਦੇ। ਕੇਵਲ ਇਸ ਦੀ ਇਕ ਸਜਾਵਟ ਹੀ ਸਮਝੀ ਜਾਂਦੀ ਹੈ, ਚਿਹਰੇ ਤੇ ਚੰਗਾ ਲਗਦਾ ਹੈ; ਏਸ ਤੋਂ ਇਲਾਵਾ ਇਸ ਨੂੰ ਕੇਵਲ ਇਕ ਯੰਤਰ ਸਮਝਿਆ ਜਾਂਦਾ ਹੈ ਜਿਸ ਰਾਹੀਂ ਹਵਾ ਅੰਦਰ ਲਈ ਜਾਂਦੀ ਹੈ। ਜੇ ਕੇਵਲ ਹਵਾ ਨੂੰ ਅੰਦਰ ਲੈ ਜਾਣ ਦਾ ਹੀ ਇਸ ਦਾ ਇਕ ਮਾਤਰ ਕੰਮ ਹੁੰਦਾ ਤਾਂ ਇਸ ਦਾ ਆਕਾਰ ਕੋਈ ਹੋਰ ਤਰ੍ਹਾਂ ਦਾ ਹੋ ਸਕਦਾ ਸੀ ਪਰ ਦੇਖਣ ਵਿਚ ਆਇਆ ਹੈ ਕਿ ਨੱਕ ਸ੍ਵਾਸ ਲੈਣ ਦੇ ਯੰਤਰਾਂ ਵਿਚੋਂ ਸਭ ਤੋਂ ਭੀੜਾ ਹੈ, ਇਥੇ ਹੀ ਸਭ ਤੋਂ ਵੱਧ ਰੁਕਾਵਟਾਂ ਹਨ ਇਥੇ ਹੀ ਹਵਾ ਨੂੰ ਸਭ ਤੋਂ ਵੱਧ ਫੇਫੜਿਆਂ ਵਿਚ ਜਾਣ ਵਾਸਤੇ ਰੁਕਾਵਟ ਆਉਂਦੀ ਹੈ। ਜੇ ਤੁਸੀਂ ਨੱਕ ਰਾਹੀਂ ਹਵਾ ਅੰਦਰ ਕਰਨ ਦਾ ਕੰਮ ਦੇਖੋ, ਤੁਸੀਂ ਮਹਿਸੂਸ ਕਰੋਗੇ ਕਿ ਨੱਕ ਰਾਹੀਂ ਸ੍ਵਾਸ ਲੈਣ ਲਈ ਨੱਕ ਨੂੰ ਹਵਾ ਅੰਦਰ ਖਿੱਚਣ ਲਈ 150% ਵੱਧ ਜ਼ੋਰ ਲਾਉਣਾ ਪੈਂਦਾ ਹੈ। ਮੂੰਹ ਖੋਲ੍ਹ ਕੇ ਸ੍ਵਾਸ ਲਵੋ ਤਾਂ ਬਹੁਤ ਹੀ ਘੱਟ ਜ਼ੋਰ ਲਗਦਾ ਹੈ। ਕਿੰਨਾ ਫਰਕ ਹੈ। ਇਹ ਉਦੋਂ ਦਾ ਫਰਕ ਹੈ ਜਦੋਂ ਤੁਹਾਡਾ ਨੱਕ ਬੰਦ ਨਹੀਂ, ਖੁਲ੍ਹਾ ਹੋਵੇ। ਜੇ ਤੁਸੀਂ ਸੋਚੋ ਕਿ ਨਾਸਕਾਵਾਂ ਕਿੰਨਾ ਕੰਮ ਕਰਦੀਆਂ ਹਨ, ਸਾਰੇ ਦਿਨ ਵਿਚ 20, 000 ਵਾਰੀ ਸ੍ਵਾਸ ਅੰਦਰ ਬਾਹਰ ਕਰਦੀਆਂ ਹਨ। ਹੈਰਾਨ ਹੋ ਜਾਈਦਾ ਹੈ ਕਿ ਇਕ ਛੋਟੀ ਜਿਹੀ ਚੀਜ਼ ਐਨਾ ਕੰਮ ਕਰਦੀ ਹੈ, ਚੌਵੀ ਘੰਟਿਆਂ ਵਿਚ ਐਨਾ ਕੰਮ ਹਵਾ ਅੰਦਰ ਕਰਨੀ ਤੇ ਬਾਹਰ ਕੱਢਣੀ। ਇਸ ਤਰ੍ਹਾਂ ਕਰਨ ਵਿਚ ਬਹੁਤ ਸ਼ਕਤੀ ਲਗਦੀ ਹੈ।

ਕਈ ਕਾਰਨ ਹਨ ਜਿਸ ਕਰਕੇ ਐਸਾ ਕੀਤਾ ਜਾਂਦਾ ਹੈ। ਨੱਕ ਕੁਝ ਹੋਰ ਵੀ ਕਰਦਾ ਹੈ ਕੇਵਲ ਹਵਾ ਹੀ ਅੰਦਰ ਨਹੀਂ ਕਰਦਾ, ਨੱਕ ਦੇ ਡਾਕਟਰ ਜਿਨ੍ਹਾਂ ਨੂੰ ਰੀਨੌਲੌਜਿਸਟ rhinologists ਕਿਹਾ ਜਾਂਦਾ ਹੈ ਉਨ੍ਹਾਂ ਨੇ ਨੱਕ ਦੇ ਤੀਹ ਕਰਤੱਵ ਦੱਸੇ ਹਨ। ਇਹ ਹਵਾ ਨੂੰ ਛਾਣਦਾ ਹੈ, ਪੁਣਦਾ ਹੈ, ਉਸ ਨੂੰ ਨਮੀ ਦਿੰਦਾ ਹੈ, ਉਸ ਨੂੰ ਰਸਤਾ ਦਸਦਾ ਹੈ, ਗਰਮ ਕਰਦਾ ਹੈ, ਸੁੰਘਣ ਦੀ ਸ਼ਕਤੀ ਦਿੰਦਾ ਹੈ, ਆਕਸੀਜਨ ਅੰਦਰ ਕਰਦਾ ਹੈ, ਬਲਗਮ ਪੈਦਾ ਕਰਦਾ ਹੈ, ਬਲਗਮ ਦੇ ਨਿਕਲਣ ਦਾ ਸਾਧਨ ਹੈ ਅਤੇ ਨਾੜੀ ਜੰਤਰ ਤੇ ਪ੍ਰਭਾਵ ਪਾਉਂਦਾ ਹੈ। ਇਸ ਦੇ ਕਈ ਹੋਰ ਵੀ ਕੰਮ ਹਨ ਪਰ ਇਹ ਸਭ ਤੋਂ ਵੱਧ ਜਾਣੇ ਜਾਂਦੇ ਹਨ।

## ਨੱਕ ਦੀ ਪ੍ਰਕ੍ਰਿਤਕ ਬਣਤਰ

ਨੱਕ ਸ਼ਬਦ ਬਹੁਤਾ ਸਪਸ਼ਟ ਸ਼ਬਦ ਨਹੀਂ ਹੈ ਜਾਂ ਅੰਗਰੇਜ਼ੀ ਵਿਚ ਵੀ nose ਸ਼ਬਦ ਬੜਾ ਅਸਪਸ਼ਟ ਹੈ ਕਿਉਂਕਿ ਆਮ ਬੰਦਾ ਉਸ ਨੂੰ ਚਿਹਰੇ ਉਤੇ ਲੱਗੀ ਇਕ ਚੀਜ਼ ਹੀ ਸਮਝਦਾ ਹੈ ਪਰ ਡਾਕਟਰ ਲਈ ਜਾਂ ਸਰੀਰਕ ਵਿਗਿਆਨਕ ਲਈ ਇਹ ਇਕ ਜੰਤਰ ਹੈ ਜੋ ਬੜਾ ਹੀ ਗੁੰਝਲਦਾਰ ਹੈ, ਜੋ ਸੁੰਘਣ ਦਾ ਕੰਮ ਕਰਦਾ ਹੈ। ਨਜ਼ਲਾ ਹੋਣ ਤੇ ਬਲਗਮ ਬਾਹਰ ਕੱਢਦਾ ਹੈ। ਇਸ ਕਾਰਣ ਇਹ ਹੀ ਠੀਕ ਹੋਵੇਗਾ, ਜੇ ਅਸੀਂ ਨੱਕ ਨੂੰ ਦੋ ਵੱਖ-ਵੱਖ ਹਿੱਸਿਆਂ ਵਿਚ ਦੇਖੀਏ - ਇਕ ਬਾਹਰ ਦਾ ਇਕ ਅੰਦਰ ਦਾ। ਮਨੁੱਖ ਹੀ ਇਕ ਇਹੋ ਜਿਹੀ ਅਦੁੱਤੀ ਕਿਰਤ ਹੈ ਜਿਸ ਦੇ ਬਾਹਰ ਨਾਸਿਕਾ ਹਨ, ਜਾਨਵਰਾਂ ਦਾ ਕੋਈ ਨੱਕ ਨਹੀਂ ਹੁੰਦਾ, ਉਨ੍ਹਾਂ ਦੇ ਅੰਦਰ ਹੀ ਹਵਾ ਲੈਣ ਦਾ ਜੰਤਰ ਬਣਿਆ ਹੁੰਦਾ ਹੈ, ਉਹ ਬਹੁਤ ਹੀ ਗੁੰਝਲਦਾਰ ਹੁੰਦਾ ਹੈ ਤੇ ਉਸ ਦੇ ਕਈ ਵੱਖ ਵੱਖ ਮਹੱਤਵ ਹੁੰਦੇ ਹਨ। ਕੇਵਲ ਮਨੁੱਖ ਦੇ ਚਿਹਰੇ ਉਤੇ ਹੀ ਇਸ ਕਿਸਮ ਦਾ ਨੱਕ ਲੱਗਾ ਹੋਇਆ ਹੈ। ਜਾਨਵਰਾਂ ਦੇ ਕੇਵਲ ਛੇਕ ਹੀ ਹੁੰਦੇ ਹਨ, ਉਨ੍ਹਾਂ ਰਾਹੀਂ ਹੀ ਹਵਾ ਅੰਦਰ ਜਾਂਦੀ ਹੈ। ਜਿਸ ਜਾਨਵਰ ਦੀ ਸ਼ਕਲ ਸਭ ਤੋਂ ਵੱਧ ਮਨੁੱਖ ਨਾਲ ਮਿਲਦੀ ਹੈ ਭਾਵ ਲੰਗੂਰ-ਉਸ ਦੀਆਂ ਵੀ ਨਾਸਕਾ ਨਹੀਂ ਹਨ। ਸਾਡੀਆਂ ਦੋ ਨਾਸਿਕਾ ਹਨ, ਲੰਗੂਰ ਦੇ ਮੂੰਹ ਤੇ ਐਨਾ ਵੱਖਰਾ ਤੁਸੀਂ ਕੁਛ ਨਹੀਂ ਦੇਖੋਗੇ। ਬਾਹਰ ਵਾਲੇ ਨੱਕ ਦੀ ਇਕ ਭੂਮਿਕਾ ਹੈ ਸ੍ਵਾਸ ਅੰਦਰ ਕਰਨ ਵਾਸਤੇ ਅਤੇ ਬਾਹਰ ਕੱਢਣ ਲਈ ਉਸ ਦੀ ਆਪਣੀ ਮਹੱਤਤਾ ਹੈ। ਵੱਖ-ਵੱਖ ਆਬੋ-ਹਵਾ ਵਿਚ ਰਹਿਣ ਵਾਲਿਆਂ ਦੇ ਵੱਖ ਵੱਖ ਆਕਾਰ ਦੇ ਨੱਕ ਹੁੰਦੇ ਹਨ। ਜਿਹੜੇ ਲੋਕ ਠੰਢੇ ਦੇਸ਼ਾਂ ਵਿਚ ਰਹਿੰਦੇ ਹਨ ਉਨ੍ਹਾਂ ਦੇ ਨੱਕ ਵੱਡੇ ਤੇ ਲੰਮੇ ਹੁੰਦੇ ਹਨ, ਉਸ ਦੀ ਇਕ ਵਜ੍ਹਾ ਹੈ, ਵੱਡੇ ਤੇ ਲੰਮੇ ਨੱਕ ਨਾਲ ਠੰਢੀ ਹਵਾ ਨੱਕ ਦੇ ਅੰਦਰ ਪਹੁੰਚਣ ਤਕ ਗਰਮ ਹੋ ਜਾਂਦੀ ਹੈ। ਗਰਮ ਆਬੋ ਹਵਾ ਵਿਚ ਰਹਿਣ ਵਾਲਿਆਂ ਨੂੰ ਲੰਮੇ ਨੱਕ ਦੀ ਲੋੜ ਨਹੀਂ। ਗਰਮ ਥਾਂ ਤੇ ਰਹਿਣ ਵਾਲਿਆਂ ਦੀਆਂ ਨਾਸਿਕਾ ਵਧੇਰੇ ਖੁਲ੍ਹੀਆਂ ਹੁੰਦੀਆਂ ਹਨ।

ਬਾਹਰ ਵਾਲਾ ਨੱਕ ਹਵਾ ਇਕੱਠੀ ਕਰਦਾ ਹੈ ਤੇ ਉਸ ਦਾ ਬਹਾਅ ਅੰਦਰ ਤੇਜ਼ ਕਰਦਾ ਹੈ ਤੇ ਉਹ ਫੇਰ ਉਹ ਹਵਾ ਅੰਦਰ ਵਾਲੇ ਨੱਕ ਵਿਚ ਧੱਕੀ ਜਾਂਦੀ ਹੈ, ਕਿਵੇਂ ਇਹ ਹਵਾ ਸਿਰ ਤਕ ਪਹੁੰਚਦੀ ਹੈ ਇਹ ਇਕ ਬਹੁਤ ਹੀ ਰੌਚਿਕ ਅਨੁਭਵ ਹੈ ਜੋ ਅਸੀਂ ਅੱਗੇ ਦੇਖਾਂਗੇ। ਬਾਹਰ ਵਾਲੇ ਨੱਕ ਦੇ ਦੋ ਭਾਗ ਹਨ। ਇਕ ਭਾਗ ਹੱਡੀ ਹੈ, ਜੇ ਤੁਸੀਂ ਨੱਕ ਨੂੰ ਹੱਥ ਲਗਾਓ, ਤੁਸੀਂ ਮਹਿਸੂਸ ਕਰੋਗੇ ਕਿ ਬਹੁਤ ਸਖਤ ਹੈ, ਬਾਹਰਵਾਰ ਬਹੁਤ ਨਰਮ ਹੈ। ਇਹ ਨਰਮ ਹੱਡੀ ਦਾ ਬਣਿਆ ਹੋਇਆ ਹੈ। ਪਹਿਲਾ ਭਾਗ ਜੋ ਬਾਹਰ ਦਾ ਨੱਕ ਹੈ ਉਸ ਨੂੰ ਵੈਸਟੀਬੀਊਲ (ves-

tibule) ਕਹਿੰਦੇ ਹਨ ਇਹ ਨੱਕ ਦੇ ਦੋ ਭਾਗਾਂ ਵਿਚ ਵੰਡਿਆ ਹੋਇਆ ਹੈ। ਇਹ ਨਰਮ ਹੱਡੀਆਂ ਦੇ ਬਣੇ ਹੋਣ ਕਰਕੇ ਜਦੋਂ ਤੁਸੀਂ ਇਕ ਪਾਸੇ ਲੇਟਦੇ ਹੋ ਤਾਂ ਇਹ ਇਕ ਪਾਸਾ ਅਰਧ ਰੂਪ ਵਿਚ ਬੰਦ ਹੋ ਜਾਂਦਾ ਹੈ।

ਜੇ ਅਸੀਂ ਨੱਕ ਦੇ ਉਪਰਲੇ ਪਾਸੇ ਵਲ ਚਲ ਪਈਏ ਤਾਂ ਕਈ ਛੋਟੀਆਂ ਛੋਟੀਆਂ ਹੱਡੀਆਂ ਹਨ ਜਿਹੜੀਆਂ ਬੜੀਆਂ ਹੀ ਗੁੰਝਲਦਾਰ ਤਰੀਕੇ ਨਾਲ ਲੱਗੀਆਂ ਹੋਈਆਂ ਹਨ। ਜੇ ਕਦੀ ਨੱਕ ਟੁੱਟ ਜਾਏ ਤਾਂ ਉਸ ਦੀ ਹੱਡੀ ਹੀ ਟੁਟਦੀ ਹੈ, ਨਰਮ ਵਾਲਾ ਹਿੱਸਾ ਜ਼ਖਮੀ ਹੋ ਜਾਂਦਾ ਹੈ, ਅੰਦਰ ਵੀ ਸੱਟ ਲਗ ਜਾਂਦੀ ਹੈ, ਨੱਕ ਦੀ ਟਿਪ ਜਿਸ ਨੂੰ ਸੈਪਟਮ ਕਹਿੰਦੇ ਹਨ ਉਹ ਵੀ ਨਰਮ ਹੱਡੀ ਦੀ ਬਣੀ ਹੁੰਦੀ ਹੈ। ਇਸ ਦੇ ਕਿਸੇ ਵੀ ਹਿੱਸੇ ਤੇ ਜੇ ਸੱਟ ਲਗ ਜਾਏ ਤਾਂ ਟਿੱਪ ਨੂੰ ਨੁਕਸਾਨ ਪਹੁੰਚ ਸਕਦਾ ਹੈ, ਕਈ ਵਾਰੀ ਇਕ ਨਾਸਿਕਾ ਬੰਦ ਵੀ ਹੋ ਸਕਦੀ ਹੈ।

ਜਿਵੇਂ ਅਸੀਂ ਅੰਦਰ ਜਾਈਏ ਤਾਂ ਅਸੀਂ ਦੇਖ ਸਕਦੇ ਹਾਂ ਕਿ ਹਵਾ ਜਾਣ ਦਾ ਰਾਹ ਚੌੜਾ ਹੋ ਜਾਂਦਾ ਹੈ, ਅੰਦਰ ਵਾਲਾ ਨੱਕ ਟਿਪ ਨਾਲੋਂ ਕਿਤੇ ਵਧ ਚੌੜਾ ਹੁੰਦਾ ਹੈ, ਅੰਦਰ ਵਾਲੇ ਨੱਕ ਦਾ ਤਲਾ ਮੂੰਹ ਦੀ ਛੱਤ ਹੁੰਦੀ ਹੈ ਜਿਸ ਨੂੰ ਅਸੀਂ ਤਾਲੂ ਕਹਿੰਦੇ ਹਾਂ। ਜੇ ਅਸੀਂ ਜੀਭ ਤਾਲੂ ਨੂੰ ਲਗਾਈਏ ਤੇ ਪਿਛੇ ਵਲ ਜਾਈਏ ਤਾਂ ਨਰਮ ਜਿਹੀ ਜਗ੍ਹਾ ਆ ਜਾਂਦੀ ਹੈ, ਇਹ ਨਰਮ ਟੀਸ਼ੂ ਦੀ ਬਣੀ ਹੋਈ ਥਾਂ ਹੈ ਇਸ ਵਿਚ ਕੋਈ ਹੱਡੀ ਨਹੀਂ ਇਹ ਅੰਤ ਵਿਚ ਗਲੇ ਵਿਚ ਖਤਮ ਹੁੰਦੀ ਹੈ ਤੇ ਇਕ ਮਾਸ ਲਟਕਦਾ ਜਿਹੜਾ ਅਸੀਂ ਗਲੇ ਵਿਚ ਦੇਖਦੇ ਹਾਂ ਉਸ ਨੂੰ ਕਾਂ ਕਹਿੰਦੇ ਹਨ, ਅੰਗਰੇਜ਼ੀ ਵਿਚ uvula ਕਹਿੰਦੇ ਹਨ। ਜਿਵੇਂ ਅਸੀਂ ਦੱਸਿਆ ਹੈ ਕਿ ਨੱਕ ਦਾ ਤਲਾ ਮੂੰਹ ਦੀ ਛੱਤ ਹੈ, ਤਾਲੂ ਹੈ, ਉਸੇ ਤਰ੍ਹਾਂ ਨੱਕ ਦੀ ਛੱਤ ਦਿਮਾਗ ਦਾ ਤਲਾ ਹੈ ਤੇ ਸਾਡੇ ਅੱਖਾਂ ਦੁਆਲੇ ਹੱਡੀਆਂ ਦਾ ਤਲਾ ਹੈ। ਦੂਸਰੇ ਅੱਖਰਾਂ ਵਿਚ ਅਸੀਂ ਤਿੰਨ ਮੰਜ਼ਲੇ ਘਰ ਦੀ ਗੱਲ ਕਰ ਰਹੇ ਹਾਂ, ਦਿਮਾਗ, ਅੱਖਾਂ, ਦੇਖਣ ਵਾਲੀ ਨਾੜੀ ਇਹ ਉਪਰ ਵਾਲੀ ਮੰਜ਼ਲ ਹੈ। ਮੂੰਹ ਸਭ ਤੋਂ ਥੱਲੇ ਵਾਲੀ ਮੰਜ਼ਲ ਹੈ, ਵਿਚ ਵਾਲੀ ਮੰਜ਼ਲ ਨੱਕ ਦੀ ਹੈ।

ਅੰਦਰ ਦਾ ਨੱਕ ਬੜਾ ਰੌਚਕ ਹੈ। ਜੋ ਕੁਝ ਵੀ ਇਸ ਦਾ ਅੰਦਰ ਹੈ ਉਹ ਦਿਮਾਗ ਵਿਚ ਵੀ ਹੁੰਦਾ ਹੈ, ਨਾੜੀ ਜੰਤਰ ਵਿਚ ਵੀ ਹੁੰਦਾ ਹੈ ਤੇ ਗਰਦਨ ਦੇ ਪਿਛੇ ਪਿਚੁਟਰੀ ਗ੍ਰੰਥੀ pituitary gland ਵਿਚ ਹੁੰਦਾ ਹੈ। ਇਸ ਤੋਂ ਇਲਾਵਾ ਜਿਹੜੀ ਪਹਿਲੀ ਸੁੰਘਣ ਸ਼ਕਤੀ ਦੀ ਨਾੜੀ ਹੈ ਜਿਸ ਨੂੰ cranial ਨਾੜੀ ਕਹਿੰਦੇ ਹਨ ਜੋ ਸੁੰਘਣ ਦੀ ਗਿਆਨ ਇੰਦਰੀ ਹੈ ਉਹ ਨੱਕ ਵਿਚ ਪ੍ਰਵੇਸ਼ ਕਰਦੀ ਹੈ ਤੇ ਇਹ ਨੱਕ ਦੇ ਉਪਰ ਜਾ ਕੇ ਖਤਮ ਹੁੰਦੀ ਹੈ, ਜਦੋਂ ਅਸੀਂ ਕੋਈ ਚੀਜ਼ ਸੁੰਘਦੇ ਹਾਂ ਸਾਨੂੰ ਲੰਮਾ ਸਾਹ ਲੈਣਾ ਪੈਂਦਾ ਹੈ, ਛੇਤੀਂ-ਛੇਤੀਂ ਲੈਣਾ ਪੈਂਦਾ ਹੈ, ਛੇਤੀਂ ਛੇਤੀਂ ਸਾਹ ਅੰਦਰ ਲੈਣਾ ਤੇ ਬਾਹਰ ਕੱਢਣਾ ਪੈਂਦਾ ਹੈ

ਜਿਸ ਨਾਲ ਹਵਾ ਸੁੰਘਣ ਵਾਲੀ ਨਾੜੀ ਤਕ ਪਹੁੰਚਦੀ ਹੈ।

ਅੰਦਰ ਦੇ ਨੱਕ ਦਾ ਆਕਾਰ ਹਵਾ ਦਾ ਰਸਤਾ ਦਸਦਾ ਹੈ। ਜੇ ਅਸੀਂ ਨੱਕ ਦੇ ਅੰਦਰ ਝਾਤੀ ਮਾਰੀਏ ਤਾਂ ਕੀ ਦੇਖਦੇ ਹਾਂ ਇਸ ਦੀਆਂ ਦੀਵਾਰਾਂ ਕੋਈ ਨਰਮ ਜਾਂ ਮੁਲਾਇਮ ਨਹੀਂ ਹਨ, ਕਾਫੀ ਅਜੀਬ ਕਿਸਮ ਦੇ ਆਕਾਰ ਬੜੇ ਵਲ ਵਾਲੇ ਆਕਾਰ ਅੰਦਰ ਹਨ। ਤੁਹਾਨੂੰ ਦੇਖ ਕੇ ਇਸ ਤਰ੍ਹਾਂ ਲਗੇਗਾ ਕਿ ਨੱਕ ਇਕ ਗੁਦਾਮ ਦੀ ਭਾਂਤੀ ਹੈ ਜਿਥੇ ਉਹ ਸਭ ਕੁਝ ਸੁੱਟਿਆ ਹੋਇਆ ਹੈ ਜਿਸ ਦੀ ਕੋਈ ਥਾਂ ਨਹੀਂ ਮਿਲੀ, ਨੱਕ ਇਕ ਬਹੁਤ ਹੀ ਗੁੰਝਲਦਾਰ ਅੰਗ ਹੈ ਕਿ ਨੱਕ ਨੂੰ, ਨੱਕ ਦੇ ਆਕਾਰ ਨੂੰ ਚੰਗੀ ਤਰ੍ਹਾਂ ਸਮਝਣਾ ਹੋਵੇ ਤੇ ਤੁਹਾਨੂੰ ਹਵਾਈ ਉਡਾਣ ਵਿਦਿਆ ਦੇ ਮਾਹਰ ਹੋਣਾ ਚਾਹੀਦਾ ਹੈ, ਨੱਕ ਦੇ ਅੰਦਰ ਦੇ ਹਰੇਕ ਮੋੜ, ਹਰੇਕ ਹੱਡੀ, ਹਰੇਕ ਨੁਕਰ ਦਾ ਕੋਈ ਅਰਥ ਹੈ, ਉਹ ਕਿਸੇ ਖਾਸ ਕੰਮ ਲਈ ਬਣਾਈ ਗਈ ਹੈ। ਨੱਕ ਦੀ ਸਾਰੀ ਬਣਤਰ ਇਸ ਤਰ੍ਹਾਂ ਬਣਾਈ ਗਈ ਹੈ ਕਿ ਹਵਾ ਨੂੰ ਦਿਸ਼ਾ ਦਿਤੀ ਜਾ ਸਕੇ।

ਨੱਕ ਦੇ ਅੰਦਰ ਦੇ ਸਭ ਤੋਂ ਮਹੱਤਵਪੂਰਨ ਤਿੰਨ ਮੋੜ ਹਨ। ਜੇ ਤੁਸੀਂ ਅੰਦਰ ਦੇਖੋ ਤਾਂ ਤੁਹਾਨੂੰ ਇਹ ਤਿੰਨ ਮੋੜ ਸਾਫ ਨਜ਼ਰ ਆਉਣਗੇ ਇਨ੍ਹਾਂ ਨੂੰ ਟਰਬੀਨੇਟਸ (Turbinates) ਕਹਿੰਦੇ ਹਨ ਭਾਵ ਲਾਟੂ ਵਾਂਗ ਚੱਕਰ ਕੱਟਣ ਵਾਲਾ। ਇਨ੍ਹਾਂ ਦਾ ਕੰਮ ਹੈ - ਹਵਾ ਨੂੰ ਅੰਦਰ ਘੁੰਮਾਉਣਾ। ਜਿਵੇਂ ਹੀ ਹਵਾ ਅੰਦਰ ਜਾਏ, ਉਸ ਨੂੰ ਚੰਗੀ ਤਰ੍ਹਾਂ ਘੁਮਾ ਕੇ ਅੰਦਰ ਕੀਤਾ ਜਾਵੇ ਤਾਂ ਜੋ ਉਹ ਵਧੇਰੀ ਜਗ੍ਹਾ ਲੈ ਸਕੇ, ਇਸ ਨਾਲ ਹਵਾ ਦੀ ਨਮੀ ਤੇ ਗਰਮਾਈ ਤੇ ਵੀ ਅਸਰ ਪੈਂਦਾ ਹੈ। ਜਿਵੇਂ ਹੀ ਹਵਾ ਅੰਦਰ ਜਾਂਦੀ ਹੈ ਇਹ ਨਮੀ ਵਾਲੇ ਟਰਬੀਨੇਟਸ ਉਤੋਂ ਲੰਘਦੀ ਹੈ, ਨਮੀ ਚੁਕਦੀ ਹੈ, ਗਰਮੀ ਚੁਕਦੀ ਹੈ। ਇਹ ਇਸ ਕਰਕੇ ਕਰਦੀ ਹੈ ਤਾਂ ਕਿ ਫੇਫੜਿਆਂ ਦੇ ਸੋਹਲ ਟੀਸ਼ੂਆਂ ਨੂੰ ਝਟਕਾ ਨਾ ਲੱਗੇ।

ਜਦੋਂ ਹਵਾ ਫੇਫੜਿਆਂ ਵਿਚੋਂ ਲੰਘਦੀ ਹੈ ਤਾਂ ਇਸ ਤੋਂ ਉਲਟ ਹੁੰਦਾ ਹੈ ਜਦੋਂ ਹਵਾ ਟਰਬੀਨੇਟਸ ਦੇ ਉਪਰੋਂ ਲੰਘਦੀ ਹੈ ਜਿਹੜੇ ਕਿ ਥੋੜ੍ਹੀ ਦੇਰ ਪਹਿਲਾਂ ਹੀ ਠੰਢੇ ਕੀਤੇ ਗਏ ਹਨ, ਸੁੱਕੇ ਕੀਤੇ ਗਏ ਹਨ ਇਹ ਕੰਮ ਅੰਦਰ ਆਉਣ ਵਾਲੀ ਹਵਾ ਨੇ ਕੀਤਾ ਹੈ। ਹੁਣ ਬਾਹਰ ਜਾਣ ਵਾਲੀ ਹਵਾ ਉਸ ਨੂੰ ਮੁੜ ਕੇ ਗਰਮ ਤੇ ਸਿਲ੍ਹਾ ਕਰ ਦਿੰਦੀ ਹੈ ਤਾਂਕਿ ਸਰੀਰ ਵਿਚੋਂ ਗਰਮੀ ਤੇ ਨਮੀ ਖਤਮ ਨਾ ਹੋਵੇ। ਕਈ ਜਾਨਵਰ ਜਿਵੇਂ ਕਿ ਸਮੁੰਦਰੀ ਮੱਛੀ, ਜਿਸ ਨੂੰ ਸੀਲ ਕਹਿੰਦੇ ਹਨ, ਉਨ੍ਹਾਂ ਦੇ ਬੜੇ ਹੀ ਗੁੰਝਲਦਾਰ ਟਰਬੀਨੇਟਸ ਹੁੰਦੇ ਹਨ ਉਹ ਉਨ੍ਹਾਂ ਦੀ ਸਾਰੀ ਚਮੜੀ ਜਿੱਡੇ ਹੁੰਦੇ ਹਨ ਕਿਉਂਕਿ ਉਹ ਠੰਢੇ ਕੰਢਿਆਂ ਉਤੇ ਰਹਿੰਦੀ ਹੈ ਜਿਥੇ ਹਵਾ ਵੀ ਬਹੁਤੀ ਵਗਦੀ ਹੈ ਇਸ ਕਰਕੇ ਬਾਹਰ ਕੱਢੀ ਜਾਣ ਵਾਲੀ ਹਵਾ ਤੋਂ ਮੁੜ ਕੇ ਸੰਤੁਲਨ ਹੋਣਾ ਬਹੁਤ ਅਵੱਸ਼ਕ ਹੈ ਤਾਂ ਹੀ ਇਹ ਆਪਣੇ ਸਰੀਰ ਦਾ ਤਾਪਮਾਨ ਸਮਤਲ ਰਖ ਸਕਦੇ ਹਨ ਤੇ ਅੰਦਰ ਨਮਕ ਤੋਂ ਰਹਿਤ ਨਮੀ ਰਖ ਸਕਦੇ ਹਨ। ਮਨੁੱਖ ਦੇ ਟਰਬੀਨੇਟਸ ਬਹੁਤ ਛੋਟੇ ਹਨ, ਇਸ ਕਰਕੇ, ਕਿਉਂਕਿ ਜਾਨਵਰਾਂ ਵਾਲੀ ਕ੍ਰਿਆ ਮਨੁੱਖ ਨੂੰ ਨਹੀਂ ਕਰਨੀ ਪੈਂਦੀ, ਸਰਦੀ ਵਿਚ ਟਰਬੀਨੇਟਸ ਤੇ ਬਾਹਰ ਵਾਲਾ ਨੱਕ ਬਹੁਤ ਠੰਢੇ ਹੋ ਜਾਂਦੇ ਹਨ। ਜਿਵੇਂ ਅਸੀਂ ਸੁਆਸ ਬਾਹਰ ਕੱਢਦੇ ਹਾਂ ਤਾਂ ਅੰਦਰੋਂ ਭਾਫ ਨਿਕਲਦੀ ਹੈ, ਹਵਾ ਗਰਮ ਹੁੰਦੀ ਹੈ। ਜਿਵੇਂ ਤੁਸੀਂ ਖਿੜਕੀ ਦੇ ਠੰਢੇ ਸ਼ੀਸ਼ੇ ਤੇ ਫੂਕ ਮਾਰੋ ਤਾਂ ਭਾਫ ਵਿਛ ਜਾਂਦੀ ਹੈ। ਜੇ ਬਹੁਤ ਠੰਢ ਹੋਵੇ ਤਾਂ ਵਾਲਾਂ ਤੇ ਜਾਂ ਨੱਕ ਦੀ ਟਿਪ ਤੇ ਬਰਫ ਦੀ ਛੋਟੀ ਜਿਹੀ ਕਲਮ ਬਣ ਜਾਂਦੀ ਹੈ।

ਟਰਬੀਨੇਟ ਦਾ ਕੰਮ ਹੈ ਹਵਾ ਨੂੰ ਚੱਕਰ ਵਿਚ ਪਾਉਣਾ, ਉਸ ਨੂੰ ਘੁੰਮਾਉਣਾ ਤੇ ਘੁੰਮਣਘੇਰੀ ਵਿਚ ਪਾਉਣਾ। ਜੇ ਘੁੰਮਣਘੇਰੀ ਵਧੇਰੇ ਹੋ ਜਾਵੇ ਤਾਂ ਸੁਆਸ ਲੈਣਾ ਔਖਾ ਹੋ ਜਾਂਦਾ ਹੈ, ਬਹੁਤ ਵਾਰੀ ਹਵਾ ਨੂੰ ਅੰਦਰ ਖਿਚਣਾ ਔਖਾ ਹੋ ਜਾਂਦਾ ਹੈ (ਘੁੰਮਣਘੇਰੀ ਕਿਸ ਹਦ ਤਕ ਹੁੰਦੀ ਹੈ ਤੇ ਤੰਗ ਕਰਦੀ ਹੈ ਇਹ ਨੱਕ ਦੇ ਅੰਦਰ ਟਰਬੀਨੇਟਸ ਦੀ ਥਾਪਨਾ ਤੇ ਨਿਰਭਰ ਹੈ) ਇਸੇ ਕਰਕੇ ਹੀ ਕਈਆਂ ਨੂੰ ਸੁਆਸ ਲੈਣ ਵਿਚ ਔਖਿਆਈ ਹੁੰਦੀ ਹੈ ਭਾਵੇਂ ਉਨ੍ਹਾਂ ਦਾ ਨੱਕ ਲੰਮਾ ਹੈ ਤੇ ਉਸ ਦਾ ਰਾਹ ਵੀ ਕਾਫੀ ਵੱਡਾ ਹੈ ਤੇ ਲੰਮਾ ਹੈ।

## ਚਿਪ-ਚਿਪਾ ਕੰਬਲ

ਜ਼ੋਰ ਦੀ ਹਵਾ ਜਿਵੇਂ ਹੀ ਨੱਕ ਵਿਚ ਟਰਬੀਨੇਟ ਨਾਲ ਟਕਰਾਉਂਦੀ ਹੈ ਇਸ ਨਾਲ ਮਿੱਟੀ ਦੇ ਕਣ ਅੰਦਰ ਜਮ੍ਹਾ ਹੋ ਜਾਂਦੇ ਹਨ। ਇਸ ਨੂੰ ਠੀਕ ਕਰਨ ਲਈ ਸਾਡੇ ਨੱਕ ਦੇ ਅੰਦਰ ਇਕ ਚਿਪ-ਚਿਪਾ ਕੰਬਲ ਜਾਂ ਕਹਿ ਲਓ ਕਿ ਬਲਗਮੀ ਚਾਦਰ ਵਿਛੀ ਹੋਈ ਹੈ। ਇਸ ਨੂੰ ਇਹ ਨਾਂ ਇਸ ਕਰਕੇ ਦਿਤਾ ਗਿਆ ਹੈ ਕਿਉਂਕਿ ਇਸ ਵਿਚੋਂ ਬਲਗਮ ਨਿਕਲਣ ਦੇ ਗੁਣ ਹਨ, ਭਾਵੇਂ ਨੱਕ ਵਿਚੋਂ ਨਿਕਲਣ ਵਾਲੀ ਬਲਗਮ ਕਾਫੀ ਤੰਗ ਕਰਦੀ ਹੈ ਪਰ ਇਕ ਮਹੱਤਵਪੂਰਨ ਭੂਮਿਕਾ ਨਿਭਾਉਂਦੀ ਹੈ। ਇਹ ਸਾਰੀ ਮਿਟੀ ਤੇ ਗੰਦ ਇਕੱਠਾ ਕਰਕੇ ਨੱਕ ਵਿਚੋਂ ਬਾਹਰ ਸੁੱਟਦਾ ਹੈ। ਇਸ ਵਿਚ ਕੇਵਲ ਮਿਟੀ ਹੀ ਨਹੀਂ ਇਸ ਵਿਚ ਛੋਟੇ ਛੋਟੇ ਅਣੂ ਕਈ ਕਿਸਮ ਦੇ ਵਾਇਰਸ, ਉੱਲੀ, ਹੋਰ ਜੋ ਵੀ ਕੁਝ ਹਵਾ ਵਿਚ ਹੋਵੇ ਜਿਹੜਾ ਨੱਕ ਵਿਚ ਜਾ ਕੇ ਕੋਈ ਵੀ ਬਿਮਾਰੀ ਕੋਈ ਵੀ ਇਨਫੈਕਸ਼ਨ ਕਰਦੀ ਹੋਵੇ ਉਸ ਨੂੰ ਇਹ ਬਾਹਰ ਕੱਢ ਕੇ ਸੁੱਟ ਦਿੰਦੀ ਹੈ। ਬਲਗਮ ਨੂੰ ਅੰਦਰ ਬਹੁਤ ਦੇਰ ਰਹਿਣ ਨਹੀਂ ਦਿਤਾ ਜਾ ਸਕਦਾ। ਸੋ ਕੋਈ ਤਰੀਕਾ ਹੋਣਾ ਚਾਹੀਦਾ ਹੈ ਜਿਸ ਨਾਲ ਇਸ ਨੂੰ ਬਾਹਰ ਕੱਢਿਆ ਜਾ ਸਕੇ। ਉਹ ਤਰੀਕਾ ਬੜਾ ਹੀ ਰੌਚਕ ਹੈ। ਨਾਸਿਕਾ ਦੇ ਪੜਦੇ ਨੂੰ ਚੁੱਕ ਕੇ ਤਾਂ ਸਾਫ ਕੀਤਾ ਨਹੀਂ ਜਾ ਸਕਦਾ, ਸੋ ਕੋਈ ਸਵੈ ਸਫਾਈ ਦਾ ਪ੍ਰਬੰਧ ਤਾਂ ਹੋਵੇਗਾ ਹੀ ਤਾਂ ਜੋ ਅੰਦਰ ਜਮ੍ਹਾਂ ਗੰਦ ਨਿਕਲ ਸਕੇ, ਇਸ ਲਈ ਬਲਗਮ ਉਪਰ ਵਲ ਜਾ ਕੇ ਪਿਛੇ ਗਲੇ ਵਿਚ ਡਿਗਦੀ ਰਹਿੰਦੀ ਹੈ ਨਹੀਂ ਤਾਂ ਨੱਕ ਹਰ ਵੇਲੇ ਵਗਦਾ ਹੀ ਰਹੇ, ਗਲੇ ਵਿਚੋਂ ਖਾਣੇ ਦੀ ਨਾਲੀ ਰਾਹੀਂ ਪੇਟ ਵਿਚ ਚਲੀ ਜਾਂਦੀ ਹੈ। ਇਹ ਚਿਪ ਚਿਪੀ ਚਾਦਰ ਹਰ ਵੇਲੇ ਕੰਮ ਕਰਦੀ ਰਹਿੰਦੀ ਹੈ ਤੇ ਆਪਣੇ ਆਪ ਸਾਰਾ ਗੰਦ ਨਾਲ ਲੈ ਜਾਂਦੀ ਹੈ।

ਇਸ ਚਾਦਰ ਦੀ ਹਿਲਜੁਲ ਦਾ ਕਾਰਨ ਨੱਕ ਦੇ ਅੰਦਰ ਰੋਮ ਹਨ ਜਿਹੜੇ ਇਸ ਚਾਦਰ ਵਿਚੋਂ ਹੀ ਨਿਕਲੇ ਹਨ ਇਨ੍ਹਾਂ ਨੂੰ ਝਾਲਰ ਕਹਿੰਦੇ ਹਨ, ਅੰਗਰੇਜ਼ੀ ਵਿਚ Cilia ਕਹਿੰਦੇ ਹਨ ਇਹ ਹਰ ਵੇਲੇ ਕੰਮ ਕਰਦੇ ਰਹਿੰਦੇ ਹਨ। ਇਹ ਇਕ ਬੜੇ ਹੀ ਅਚੰਭੇ ਦੀ ਗੱਲ ਹੈ ਕਿ ਛੋਟੇ ਛੋਟੇ ਸੈਲ ਚੌਵੀ ਘੰਟੇ ਕੰਮ ਕਰਦੇ ਰਹਿੰਦੇ ਹਨ, ਇਨ੍ਹਾਂ ਦੀ ਹਿਲਜੁਲ ਦਾ ਪੂਰਾ ਤਾਲ ਮੇਲ ਹੈ ਹਰ ਇਕ ਦੂਸਰੇ ਨਾਲ ਮਿਲ ਕੇ ਕੰਮ ਕਰਦੇ ਹਨ ਕਿਉਂਕਿ ਰੋਮ ਐਨੇ ਹਨ ਕਿ ਉਹ ਚਿਪ-ਚਿਪੀ ਚਾਦਰ ਉਪਰ ਉਪਰ ਹੀ ਵਿਛੀ ਰਹਿੰਦੀ ਹੈ ਤੇ ਇਹ ਚਾਦਰ ਹਰ ਵੇਲੇ ਹਿਲਦੀ ਰਹਿੰਦੀ ਹੈ ਤੇ ਜਿਹੜੇ ਵੀ ਅਣੂ ਅੰਦਰ ਆਉਂਦੇ ਹਨ ਉਹ ਅੰਦਰ ਕਦੀ ਵੀ ਨਹੀਂ ਟਿਕ ਸਕਦੇ। ਇਸ ਤੋਂ ਪਹਿਲਾਂ ਕਿ ਉਹ ਇਕ ਜਗ੍ਹਾ ਟਿਕ ਜਾਣ, ਉਨ੍ਹਾਂ ਨੂੰ ਧਕ ਦਿਤਾ ਜਾਂਦਾ ਹੈ। ਅੰਤ ਵਿਚ ਇਹ ਬਲਗਮ ਆਂਤੜੀਆਂ ਵਿਚ ਚਲੀ ਜਾਂਦੀ ਹੈ ਜਿਥੇ ਇਹ ਹੋਰ ਤੱਤਾਂ ਨਾਲ ਮਿਲ ਜਾਂਦੀ ਹੈ ਤੇ ਸਭ ਇਕ ਹੋ ਜਾਂਦੇ ਹਨ।

ਇਕ ਬਹੁਤ ਸੋਹਣਾ ਸਾਧਨ ਹੈ ਪਰ ਜਦ ਤਕ ਠੀਕ ਠਾਕ ਚਲੇ ਪਰ ਬਹੁਤ ਵਾਰੀ ਇਹ ਐਨੀ ਸੁਚੱਜੀ ਤਰ੍ਹਾਂ ਚਲਦਾ ਨਹੀਂ, ਇਸ ਵਿਚ ਗੜਬੜ ਹੋ ਜਾਂਦੀ ਹੈ। ਬਹੁਤ ਵਾਰੀ ਜੇ ਬਲਗਮ ਬਹੁਤ ਲੇਸਦਾਰ ਹੋਵੇ ਤਾਂ ਉਹ ਬਹੁਤ ਛੇਤੀਂ ਸੁੱਕ ਜਾਂਦੀ ਹੈ ਤੇ ਛੇਤੀਂ ਹੀ ਰੋਮਾਂ ਨਾਲ ਲਗ ਜਾਂਦੀ ਹੈ ਤੇ ਇਸ ਤਰ੍ਹਾਂ ਜ਼ੁਕਾਮ ਸ਼ੁਰੂ ਹੋ ਜਾਂਦਾ ਹੈ।

ਜੇ ਇਸ ਤੋਂ ਉਲਟ ਹੋਵੇ ਤਾਂ ਵੀ ਸਮੱਸਿਆ ਪੈਦਾ ਹੁੰਦੀ ਹੈ। ਜੇ ਬਲਗਮ ਬਹੁਤ ਗਾੜ੍ਹੀ ਨਾ ਹੋਵੇ ਸਗੋਂ ਪਤਲੀ ਹੋਵੇ ਤੇ ਫੇਰ ਉਹ ਵਗਦੀ ਰਹਿੰਦੀ ਹੈ ਤੇ ਉਹ ਇਕੱਠੀ ਨਹੀਂ ਹੁੰਦੀ। ਨਤੀਜਾ ਹੁੰਦਾ ਹੈ ਕਿ ਨੱਕ ਵਿਚੋਂ ਪਾਣੀ ਨਿਕਲਣ ਲਗ ਪੈਂਦਾ ਹੈ, ਪਾਣੀ ਵਗਦਾ ਹੈ। ਇਸ ਹਾਲਤ ਵਿਚ ਉਹ ਚਿਪ-ਚਿਪੀ ਚਾਦਰ ਆਪਣਾ ਕੰਮ ਨਹੀਂ ਕਰ ਸਕੀ ਤੇ ਵਿਗਾੜ ਪੈ ਗਿਆ ਹੈ, ਅੰਦਰ ਸੁੱਜ ਗਿਆ ਹੈ। ਇਸ ਹਾਲਤ ਵਿਚ ਆਮ ਤੌਰ ਤੇ ਤੂੜੀ ਤਾਪ, ਜਿਸ ਨੂੰ ਅੰਗਰੇਜ਼ੀ ਵਿਚ hay fever ਕਹਿੰਦੇ ਹਨ, ਹੋ ਜਾਂਦਾ ਹੈ। ਕਈ ਕਾਰਨਾਂ ਕਰਕੇ ਬਲਗਮ ਦਾ ਇਕ ਹਦ ਤਕ ਗਾੜ੍ਹਾ ਹੋਣਾ ਜ਼ਰੂਰੀ ਹੈ।

ਬਲਗਮ ਨੂੰ ਠੀਕ ਰੱਖਣ ਲਈ ਇਕ ਮਾਤਰ ਮੁੱਢ ਹੈ ਖੁਰਾਕ। ਆਟਾ, ਮੈਦਾ, ਚੌਲ ਆਦਿ ਵਧੇਰੇ ਖਾਣਾ, ਬਹੁਤ ਵਧੇਰੇ ਦੁਧ, ਦਹੀਂ ਖਾਣਾ, ਇਸ ਨਾਲ ਬਲਗਮ ਵਧੇਰੇ ਬਣਦੀ ਹੈ। ਪੂਰਬ ਵਿਚ ਅਸੀਂ ਇਸ ਨੂੰ ਅੰਦਰ ਬਣਨ ਵਾਲੀ ਤੇ ਬਾਹਰ ਨਿਕਲਣ ਵਾਲੀ ਦੋਨੋਂ ਪਾਸੇ ਦੇਖਦੇ ਹਾਂ। ਜਿਹੜੀ ਚੀਜ਼ ਅੰਦਰ ਬਣਦੀ ਹੈ। ਉਸ ਦਾ ਕੋਈ ਮਹੱਤਵ ਹੁੰਦਾ ਹੈ। ਬਲਗਮ ਅੰਦਰ ਬਣਦੀ ਹੈ ਇਹ ਉਦੋਂ ਬਾਹਰ ਨਿਕਲਦੀ ਹੈ ਜਦੋਂ ਫੇਫੜੇ, ਚਮੜੀ, ਮਲਮੂਤਰ, ਗੁਰਦੇ, ਮਾਸਿਕ ਧਰਮ ਇਹ ਸਰੀਰ ਵਿਚੋਂ ਗੰਦ ਕੱਢਣ ਤੋਂ ਅਸਮਰਥ ਹੁੰਦੇ ਹਨ।

ਕਬਜ਼ ਸਾਡੇ ਆਮ ਬਿਮਾਰੀ ਹੈ, ਅਸੀਂ ਬਹੁਤ ਵਾਰੀ ਪਸੀਨਾ ਘੱਟ ਆਉਣ ਲਈ ਕੁਝ ਸੇਵਨ ਕਰਦੇ ਹਾਂ, ਸਾਡੇ ਸਾਹ ਲੈਣ ਨਾਲ ਬਹੁਤ ਸਾਰਾ ਗੰਦ ਨਿਕਲ ਜਾਂਦਾ ਹੈ ਪਰ ਅਸੀਂ ਸਾਹ ਵੀ ਠੀਕ ਤਰ੍ਹਾਂ ਨਹੀਂ ਲੈਂਦੇ, ਅਸੀਂ ਆਪਣਾ ਆਹਾਰ ਵੀ ਠੀਕ ਨਹੀਂ ਰਖਦੇ, ਭਾਵ ਸਾਡੇ ਸਰੀਰ ਵਿਚ ਗੰਦ ਵਧੇਰੇ ਹੁੰਦਾ ਹੈ ਤੇ ਬਹੁਤ ਸਾਰੇ ਰਸਤੇ ਬੰਦ ਹੋਣ ਕਾਰਨ ਬਹੁਤ ਵਾਰੀ ਸਰੀਰ ਗੰਦੀ ਹਵਾ ਛਡਦਾ ਹੈ, ਗੰਦੇ ਡਕਾਰ ਆਉਂਦੇ ਹਨ। ਜੇ ਧਿਆਨ ਨਾ ਦਿਤਾ ਜਾਵੇ, ਇਕ ਉਹ ਸਮਾਂ ਆਉਂਦਾ ਹੈ ਜਦੋਂ ਸਰੀਰ ਵਿਚੋਂ ਬਲਗਮ ਨਿਕਲਣੀ ਬੰਦ ਹੋ ਜਾਂਦੀ ਹੈ। ਐਸਾ ਜ਼ੁਕਾਮ ਹੋ ਜਾਂਦਾ ਹੈ ਜਿਹੜਾ ਵਧੇਰੇ ਖਾਣ ਨਾਲ ਹੁੰਦਾ ਹੈ, ਕਬਜ਼ ਹੋਣ ਨਾਲ ਹੁੰਦਾ ਹੈ। ਪਹਿਲਿਆਂ ਸਮਿਆਂ ਵਿਚ ਵਡੇਰੀਆਂ ਬੀਬੀਆਂ ਕੋਈ ਨੁਸਖਾ ਦਸ ਦਿੰਦੀਆਂ ਸਨ ਤਾਂ ਜੋ ਇਹ ਵੱਧ ਨਾ ਜਾਵੇ, ਵਿਗੜ ਨਾ ਜਾਵੇ।

ਆਮ ਤੌਰ ਤੇ ਬਲਗਮ ਤੇ ਚਿਪ-ਚਿਪੀ ਚਾਦਰ ਦਾ ਕਾਰਜ ਬਿਲਕੁਲ ਠੀਕ ਹੀ ਚਲਦਾ ਹੈ ਪਰ ਜਦੋਂ ਅਸੀਂ ਉਨ੍ਹਾਂ ਤੋਂ ਜ਼ਬਰਦਸਤੀ ਕੰਮ ਲੈਣਾ ਸ਼ੁਰੂ ਕਰ ਦਿੰਦੇ ਹਾਂ ਤਾਂ ਉਹ ਸਰੀਰ ਦਾ ਗੰਦ ਬਾਹਰ ਸੁੱਟਣ ਦਾ ਇਕ ਅੰਗ ਬਣ ਜਾਂਦਾ ਹੈ। ਇਸ ਉਪਰਾਂਤ ਬਲਗਮ ਦੀ ਰਚਨਾ ਹੀ ਬਦਲ ਜਾਂਦੀ ਹੈ, ਉਸ ਦਾ ਆਪਣਾ ਕੰਮ ਭਾਵ ਬਚਾਵ ਦਾ ਕੰਮ ਹੀ ਬਦਲ ਜਾਂਦਾ ਹੈ, ਜਿਹੜੀ ਬਲਗਮ ਤੁਹਾਡਾ ਕਈ ਗੱਲਾਂ ਤੋਂ ਬਚਾਅ ਕਰਦੀ ਹੈ ਤੇ ਦੇਖਦੀ ਹੈ ਕਿ ਕੀ ਬਾਹਰ ਸੁੱਟਣਾ ਹੈ, ਕੀ ਰਖਣਾ ਹੈ, ਉਹ ਜਾਂ ਤਾਂ ਬਹੁਤ ਹੀ ਪਤਲੀ ਪੈ ਜਾਂਦੀ ਹੈ ਜਾਂ ਬਹੁਤ ਗਾੜ੍ਹੀ ਹੋ ਜਾਂਦੀ ਹੈ। ਦੇਖਣਾ ਇਹ ਹੈ ਕਿ ਨਾ ਕੇਵਲ ਬਲਗਮ ਦੀ ਮਾਤਰਾ ਕਿੰਨੀ ਨਿਕਲੀ ਹੈ ਪਰ ਬਲਗਮ ਨਾਲ ਸਾਨੂੰ ਕੀ ਕੀ ਰੱਖਿਆ ਮਿਲਦੀ ਹੈ, ਕਿਸ ਖਰਾਬੀ ਤੋਂ, ਕਿਸ ਕਿਸ ਕਿਸਮ ਦੀ ਸੋਜਸ ਜਾਂ ਹੋਰ ਕਈ ਖਰਾਬੀਆਂ ਤੋਂ ਸਾਡਾ ਬਚਾਅ ਹੁੰਦਾ ਹੈ। ਆਮ ਤੌਰ ਤੇ ਇਹ ਖਰਾਬੀਆਂ ਖਤਰਨਾਕ ਨਹੀਂ ਹੁੰਦੀਆਂ, ਸਰੀਰ ਇਨ੍ਹਾਂ ਨੂੰ ਚੰਗੀ ਤਰ੍ਹਾਂ ਝੱਲ ਸਕਦਾ ਹੈ, ਕਈ ਹੋਰ ਖਰਾਬੀਆਂ ਵਧੇਰੇ ਹਾਨੀ ਕਾਰਕ ਹੋ ਸਕਦੀਆਂ ਹਨ।

ਇਸ ਤੋਂ ਸਾਨੂੰ ਇਹ ਪਤਾ ਲਗਦਾ ਹੈ ਕਿ ਖੁਸ਼ਕ ਹਵਾ ਬਹੁਤ ਵਾਰੀ ਸਾਡੇ ਲਈ ਕਿਉਂ ਵਧੇਰੇ ਖਰਾਬ ਹੁੰਦੀ ਹੈ। ਜੇ ਬਲਗਮ ਪਹਿਲਾਂ ਹੀ ਗਾੜ੍ਹੀ ਹੋਵੇ ਤਾਂ ਥੋੜ੍ਹੀ ਜਿਹੀ ਖੁਸ਼ਕ ਹਵਾ ਨਾਲ ਵੀ ਖਰਿੰਡ ਬੱਝ ਜਾਣਗੇ, ਉਸ ਨਾਲ ਖਾਰਸ਼ ਹੋਏਗੀ ਤੇ ਬੇਆਰਾਮੀ ਹੋਵੇਗੀ। ਖਾਸ ਤੌਰ ਤੇ ਇਹ ਉਥੇ ਹੋਵੇਗਾ ਜਿਥੇ ਹਵਾ ਲਗਾਤਾਰ ਆ ਕੇ ਲਗਦੀ ਰਹੇ। ਕੋਈ ਆਬੋ-ਹਵਾ ਐਸੀ ਹੁੰਦੀ ਹੈ ਜਿਥੇ ਨੱਕ ਦੀ ਬਨਾਵਟ ਕਰਕੇ ਬਹੁਤ ਵਾਰੀ ਇਸ ਤਰ੍ਹਾਂ ਹੁੰਦਾ ਹੈ। ਅੰਦਰ ਆਉਣ ਵਾਲੀ ਹਵਾ ਨੱਕ ਦੇ ਪਿਛੇ ਜਾ ਕੇ ਲਗਦੀ ਹੈ ਤੇ ਗਲੇ ਦੇ ਪਿਛੇ ਜਾ ਕੇ ਅਸਰ ਕਰਦੀ ਹੈ। ਇਥੇ ਗੰਦ ਮਿੱਟੀ ਧੂੜ ਜਮ੍ਹਾਂ ਹੁੰਦੀ ਹੈ, ਸਰੀਰ ਨੇ ਇਥੇ ਇਕ ਬਹੁਤ ਤਕੜਾ ਟੀਸ਼ੂ ਰੱਖਿਆ ਹੋਇਆ ਹੈ ਜਿਸ ਵਿਚ ਖੂਨ ਦੇ ਚਿੱਟੇ ਅਣੂ ਹਨ ਤੇ ਹੋਰ ਇਹੋ ਜਿਹੀਆਂ ਵਿਰੋਧੀ ਤਾਕਤਾਂ ਹਨ, ਜਿਹੜੀਆਂ ਕਿਸੇ ਵੀ ਗਲਤ ਚੀਜ਼ ਦਾ ਮੁਕਾਬਲਾ

ਕਰਦੀਆਂ ਹਨ, ਕਈ ਵਾਰੀ ਇਹ ਵਿਰੋਧੀ ਟੀਸ਼ੂ ਫੁੱਲ ਵੀ ਜਾਂਦੇ ਹਨ ਜਿਨ੍ਹਾਂ ਨੂੰ ਗਲੇ ਪੈ ਜਾਣਾ ਜਾਂ ਗਲਾ ਖਰਾਬ ਹੋ ਜਾਣਾ ਕਹਿੰਦੇ ਹਾਂ, ਕਈ ਵਾਰੀ ਓਪਰੇਸ਼ਨ ਕਰਕੇ ਗਲੇ ਅੰਦਰੋਂ ਕੱਢਣੇ ਵੀ ਪੈਂਦੇ ਹਨ ਤਾਂ ਕਿ ਜਿਹੜੀ ਰੁਕਾਵਟ ਉਹ ਪਾਉਂਦੇ ਹਨ ਉਹ ਠੀਕ ਹੋ ਸਕੇ। ਬਹੁਤ ਸਾਰੇ ਡਾਕਟਰਾਂ ਦਾ ਵਿਚਾਰ ਹੈ ਜਦੋਂ ਗਲੇ ਵਿਚੋਂ ਉਹ ਟੀਸ਼ੂ ਓਪਰੇਸ਼ਨ ਨਾਲ ਕੱਟ ਲਏ ਜਾਂਦੇ ਹਨ ਤਾਂ ਕੁਝ ਨੁਕਸਾਨ ਜ਼ਰੂਰ ਹੁੰਦਾ ਹੈ ਇਸੇ ਕਰਕੇ ਅਜਕਲ੍ਹ ਗਲੇ ਦਾ ਆਪਰੇਸ਼ਨ ਬਹੁਤ ਹੀ ਘੱਟ ਕਰਦੇ ਹਨ।

ਦੂਸਰੀ ਸਮਸਿਆ ਜਿਹੜੇ ਨੱਕ ਦੇ ਹਿੱਸੇ ਵਿਚ ਆਉਂਦੀ ਹੈ ਉਹ ਹੈ ਸਾਈਨਸ (sinusitis), ਇਹ ਇਕ ਪ੍ਰਕਾਰ ਦੇ ਛੇਕ ਹਨ, ਜਿਹੜੇ ਸਾਡੇ ਚਿਹਰੇ ਦੀਆਂ ਹੱਡੀਆਂ ਦੇ ਅੰਦਰ ਹਨ, ਜਿਹੜੇ ਨੱਕ ਦੇ ਅੰਦਰ ਖੁਲ੍ਹਦੇ ਹਨ। ਸਭ ਤੋਂ ਵੱਡੇ ਛੇਕ ਅਖਾਂ ਦੇ ਉਪਰ ਹਨ ਤੇ ਗੱਲ੍ਹਾਂ ਦੀਆਂ ਹੱਡੀਆਂ ਦੇ ਅੰਦਰ ਹਨ ਇਨ੍ਹਾਂ ਦੇ ਅੰਦਰ ਉਹ ਚਿਪ ਚਿਪੀ ਚਾਦਰ ਵਿਛੀ ਹੋਈ ਹੈ, ਇਨ੍ਹਾਂ ਵਿਚੋਂ ਆਪਣੇ ਵਿਚੋਂ ਵੀ ਬਲਗਮ ਨਿਕਲਦੀ ਹੈ ਪਰ ਇਨ੍ਹਾਂ ਨੂੰ ਤਾਂ ਖਾਲੀ ਹੀ ਰਹਿਣਾ ਚਾਹੀਦਾ ਹੈ। ਭਾਵੇਂ ਇਨ੍ਹਾਂ ਦਾ ਪੂਰਾ ਕੰਮ ਅਜੇ ਪੂਰੀ ਤਰ੍ਹਾਂ ਜਾਣੂੰ ਨਹੀਂ ਹੋਇਆ ਪਰ ਐਨਾ ਜ਼ਰੂਰ ਪਤਾ ਹੈ ਕਿ ਇਕ ਅਵਾਜ਼ ਦੇ ਗੂੰਜਣ ਵਿਚ ਸਹਾਇਕ ਹਨ, ਇਨ੍ਹਾਂ ਦੋ ਸਾਈਨਸ ਤੋਂ ਅੱਗੇ ਵੀ ਸਿਰ ਵਿਚ ਡੂੰਘੇ ਜਾ ਕੇ, ਨੱਕ ਦੇ ਪਿਛੇ, ਦਿਮਾਗ ਦੇ ਥੱਲੇ ਤੇ ਅੱਖਾਂ ਦੇ ਪਿਛੇ, ਸਾਇਨਸ ਹਨ ਜੋ ਛੋਟੇ ਹਨ ਤੇ ਘੱਟ ਸਮਸਿਆ ਪੈਦਾ ਕਰਦੇ ਹਨ ਪਰ ਫੇਰ ਵੀ ਬਹੁਤ ਵਾਰੀ ਇਹ ਦੁਖਦਾਈ ਹੋ ਸਕਦੇ ਹਨ, ਸੁੱਜ ਸਕਦੇ ਹਨ।

ਹਰੇਕ ਸਾਈਨਸ ਦੇ ਛੇਕ ਵਿਚੋਂ ਛੋਟੀਆਂ ਛੋਟੀਆਂ ਨਾਲੀਆਂ ਨੱਕ ਤਕ ਜਾਂਦੀਆਂ ਹਨ, ਇਨ੍ਹਾਂ ਰਾਹੀਂ ਹੀ ਸਾਈਨਸ ਵਿਚੋਂ ਬਲਗਮ ਨਿਕਲਦੀ ਹੈ। ਸਮੱਸਿਆ ਤਾਂ ਖੜ੍ਹੀ ਹੁੰਦੀ ਹੈ ਜਦੋਂ ਇਕ ਵੀ ਸਾਈਨਸ ਦੀ ਰਾਹ ਨਾਲੀ ਬੰਦ ਹੋ ਜਾਂਦੀ ਹੈ। ਇਸ ਵਿਚੋਂ ਹਵਾ ਨਹੀਂ ਆ ਜਾ ਸਕਦੀ, ਬਲਗਮ ਨਹੀਂ ਨਿਕਲ ਸਕਦੀ। ਆਮ ਤੌਰ ਤੇ ਹਵਾ ਦੇ ਅੰਦਰ ਬਾਹਰ ਆਉਣ ਜਾਣ ਨਾਲ ਸਾਈਨਸ ਵੀ ਸਾਫ ਹੁੰਦਾ ਰਹਿੰਦਾ ਹੈ ਪਰ ਜਦੋਂ ਇਹ ਬੰਦ ਹੋ ਜਾਂਦੇ ਹਨ, ਹਵਾ ਦਾ ਆਉਣਾ ਜਾਣਾ ਬੰਦ ਹੋ ਜਾਂਦਾ ਹੈ, ਚਿਪ ਚਿਪੀ ਚਾਦਰ ਹਵਾ ਨੂੰ ਆਪਣੇ ਵਿਚ ਸਮਾਉਣ ਲਗ ਪਵੇ, ਨੱਕ ਬੰਦ ਹੋ ਜਾਵੇ ਤਾਂ ਔਖਾ ਹੁੰਦਾ ਹੈ। ਇਸ ਨਾਲ ਸਾਈਨਸ ਦੇ ਅੰਦਰ ਖਾਲੀਪਨ ਆ ਜਾਂਦਾ ਹੈ ਨਤੀਜੇ ਵਜੋਂ ਬਲਗਮ ਤਾਂ ਕੱਢਣੀ ਹੀ ਪੈਂਦੀ ਹੈ ਬਹੁਤ ਵਾਰੀ ਖੂਨ ਦੇ ਟੀਸ਼ੂ ਵੀ ਨਿਕਲਦੇ ਹਨ, ਬਹੁਤ ਦਰਦ ਹੁੰਦਾ ਹੈ, ਵਿਕਾਰ ਹੁੰਦਾ ਹੈ ਤੇ ਦਬਾਅ ਪੈਂਦਾ ਹੈ ਇਸ ਨਾਲ ਸਿਰ ਦੁਖਦਾ ਹੈ ਤੇ ਬਹੁਤ ਵਾਰੀ sinusitis ਹੋ ਜਾਂਦਾ ਹੈ।

ਛੋਟੇ ਛੋਟੇ ਰਸਤੇ ਜਿਹੜੇ ਸਾਈਨਸ ਤੋਂ ਨੱਕ ਨੂੰ ਜਾਂਦੇ ਹਨ, ਉਹ ਟਰਬੀਨੇਟ ਦੇ ਥੱਲਿਓ ਜਾਂਦੇ ਹਨ। ਜਦੋਂ ਇਥੇ ਬਲਗਮ ਜੰਮ ਜਾਂਦੀ ਹੈ ਉਹ ਇਨ੍ਹਾਂ ਰਸਤਿਆਂ ਨੂੰ ਬੰਦ ਕਰ ਦਿੰਦੀ ਹੈ ਤੇ ਸਾਈਨਸ ਦੀ ਤਕਲੀਫ ਹੋ ਜਾਂਦੀ ਹੈ। ਨੱਕ ਦੇ ਅੰਦਰ ਪਾਣੀ ਨਾਲ ਵਿਧੀ ਪੂਰਵਕ ਧੋਤਿਆਂ ਇਹ ਸਮੱਸਿਆ ਠੀਕ ਹੋ ਜਾਂਦੀ ਹੈ। ਇਸ ਵਿਧੀ ਨੂੰ ਨੇਤੀ ਕਹਿੰਦੇ ਹਨ। ਵਿਧੀ ਇਸ ਪ੍ਰਕਾਰ ਹੈ। ਕੋਸਾ ਪਾਣੀ ਲਵੋ, ਉਸ ਵਿਚ ਮਾਮੂਲੀ ਜਿਹਾ ਲੂਣ ਪਾਓ ਫੇਰ ਇਕ ਲੰਮੀ ਨਾਲੀ ਵਾਲਾ ਲੋਟਾ ਜਿਹਾ ਹੁੰਦਾ ਹੈ ਜਿਸ ਨੂੰ net pot ਕਹਿੰਦੇ ਹਨ, ਉਸ ਵਿਚ ਪਾਓ, ਇਕ ਨਾਸਿਕਾ ਵਿਚ ਉਸ ਨੂੰ ਪਾਓ, ਸਿਰ ਟੇਢਾ ਕਰਕੇ ਉਸ ਨੂੰ ਦੂਸਰੀ ਨਾਸਿਕਾ ਵਿਚੋਂ ਨਿਕਲਣ ਦਿਓ। ਇਸ ਤਰ੍ਹਾਂ ਕਰਨ ਨਾਲ ਬਲਗਮ ਸਾਫ ਹੋ ਜਾਂਦੀ ਹੈ, ਅੰਦਰੋਂ ਨਿਕਲ ਜਾਂਦੀ ਹੈ ਤੇ ਉਹ ਚਿਪ ਚਿਪੀ ਚਾਦਰ ਮੁੜ ਕੇ ਠੀਕ ਕੰਮ ਕਰਨ ਲਗ ਪੈਂਦੀ ਹੈ ਇਸ ਨਾਲ ਸਾਈਨਸ ਦੇ ਛੋਟੇ-ਛੋਟੇ ਰਸਤੇ ਵੀ ਖੁਲ੍ਹ ਜਾਂਦੇ ਹਨ। ਕਈ ਲੋਕ ਨੱਕ ਵਿਚ ਪਾਣੀ ਪਾਉਣ ਤੋਂ ਡਰਦੇ ਹਨ ਪਰ ਜਦੋਂ ਤੁਸੀਂ ਨੱਕ ਦੇ ਗੁਣ ਤੇ ਕ੍ਰਿਆ ਚੰਗੀ ਤਰ੍ਹਾਂ ਦੇਖੋ ਤਾਂ ਮਹਿਸੂਸ ਕਰੋਗੇ ਕਿ ਇਹ ਬਹੁਤ ਹੀ ਸੁਭਾਵਿਕ ਹੈ। ਲੂਣ ਵਾਲਾ ਪਾਣੀ ਨੱਕ ਵਿਚ ਲੈ ਜਾਣਾ ਬਹੁਤ ਹੀ ਸੁਭਾਵਿਕ ਹੈ।

ਹੰਝੂ ਜਿਹੜੇ ਕਿ ਥੋੜ੍ਹੇ ਜਿਹੇ ਲੂਣ ਵਾਲੇ ਹੁੰਦੇ ਹਨ ਉਹ ਹੰਝੂ ਦੀ ਗ੍ਰੰਥੀ ਤੋਂ ਨਿਕਲਦੇ ਹਨ, ਜਿਹੜੇ ਅੱਖ ਦੀ ਉਪਰ ਵਾਲੀ ਪਲਕ ਦੇ ਥੱਲੇ ਹੁੰਦੇ ਹਨ ਉਹ ਅੱਖਾਂ ਵਿਚ ਵਗ ਤੁਰਦੇ ਹਨ, ਅੱਖਾਂ ਨੂੰ ਨਰਮ ਰਖਦੇ ਹਨ ਤੇ ਅੱਖਾਂ ਦੇ ਕੋਇਆਂ ਵਿਚ ਵੀ ਮਿਲ ਕੇ ਬਾਹਰ ਆ ਨਿਕਲਦੇ ਹਨ ਜਿਹੜੇ ਕੋਇਆਂ ਵਿਚ ਮਿਲਦੇ ਹਨ ਉਹ ਅੰਦਰ ਨੱਕ ਵਿਚ ਚਲੇ ਜਾਂਦੇ ਹਨ ਤੇ ਸਾਈਨਸ ਰਾਹੀਂ ਬਾਹਰ ਨਿਕਲਦੇ ਹਨ, ਨੱਕ ਵੀ ਵਗਣ ਲਗ ਪੈਂਦਾ ਹੈ ਤੇ ਤੁਸੀਂ ਭਾਵਕ ਹੋਏ ਵੀ ਰੁਮਾਲ ਲੈਣ ਦੌੜਦੇ ਹੋ, ਹੰਝੂ ਅੱਖਾਂ ਵਿਚ ਨਿਕਲੀ ਜਾ ਰਹੇ ਹਨ ਤੇ ਨੱਕ ਦੇ ਅੰਦਰ ਹੋ ਕੇ ਸਾਈਨਸ ਰਾਹੀਂ ਬਾਹਰ ਨਿਕਲਦੇ ਹਨ। ਇਸ ਤਰ੍ਹਾਂ ਨੱਕ ਵਿਚ ਲੂਣ ਵਾਲਾ ਪਾਣੀ ਲਗਾਤਾਰ ਅੰਦਰ ਜਾਂਦਾ ਰਹਿੰਦਾ ਹੈ। ਵਾਸਤਵ ਵਿਚ ਲੂਣ ਵਾਲਾ ਪਾਣੀ ਨੱਕ ਲਈ ਬੜਾ ਹੀ ਜ਼ਰੂਰੀ ਹੈ।

ਇਸੇ ਕਾਰਣ ਵਸ ਨੱਕ ਨੂੰ ਜ਼ਰੂਰ ਅੰਦਰੋਂ ਧੋਣਾ ਚਾਹੀਦਾ ਹੈ, ਪਾਣੀ ਉਨਾਂ ਹੀ ਲੂਣ ਵਾਲਾ ਹੋਵੇ ਜਿੰਨੇ ਕੁ ਹੰਝੂ ਲੂਣੇ ਹੁੰਦੇ ਹਨ। ਬਿਲਕੁਲ ਕੋਸਾ ਹੋਵੇ ਵਧੇਰੇ ਗਰਮ ਬਿਲਕੁਲ ਨਹੀਂ ਚਾਹੀਦਾ। ਇਸ ਤਰ੍ਹਾਂ ਕਰਨ ਨਾਲ ਬਹੁਤ ਆਰਾਮ ਮਿਲਦਾ ਹੈ। ਨੱਕ ਦੀ ਅੰਦਰਦੀ ਝਿਲੀ ਬੜੀ ਹੀ ਨਰਮ ਰਹਿੰਦੀ ਹੈ। ਆਇਓਡੀਨ ਵਾਲਾ ਲੂਣ ਦਾ ਕਲੋਰੀਨ ਵਾਲਾ ਪਾਣੀ ਜਾਂ ਕਿਸੇ ਹੋਰ ਰਸਾਇਣ ਵਾਲਾ ਪਾਣੀ ਹਾਨੀਕਾਰਕ ਹੋ ਸਕਦਾ ਹੈ।

**L L L L L L L**

# ਤਾਂਘਦੇ ਸਾਧਕ

*ਪ੍ਰਵਚਨ - ਸੰਤ ਵਰਿਆਮ ਸਿੰਘ ਜੀ*
*ਉਤਾਰਾ ਕਰਤਾ - ਭਾਈ ਗੁਰਮੁਖ ਸਿੰਘ*

ਸ਼ਾਨ ..........................................।

***ਸਤਿਨਾਮ ਸ੍ਰੀ ਵਾਹਿਗੁਰੂ,***
***ਧੰਨ ਸ੍ਰੀ ਗੁਰੂ ਨਾਨਕ ਦੇਵ ਜੀਓ ਮਹਾਰਾਜ।***

***ਡੰਡਉਤਿ ਬੰਦਨ ਅਨਿਕ ਬਾਰ ਸਰਬ ਕਲਾ ਸਮਰਥ॥***
***ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥ॥***

***ਪੰਨਾ - 256***

***ਫਿਰਤ ਫਿਰਤ ਪ੍ਰਭ ਆਇਆ ਪਰਿਆ ਤਉ ਸਰਨਾਇ॥***
***ਨਾਨਕ ਕੀ ਪ੍ਰਭ ਬੇਨਤੀ ਅਪਨੀ ਭਗਤੀ ਲਾਇ॥***

***ਪੰਨਾ - 289***

***ਧਾਰਨਾ - ਹਰਿ ਦਰਸ਼ਨ ਕੀ ਆਸਾ,***
***ਮੇਰੇ ਮਨ ਹਰਿ ਦਰਸ਼ਨ ਕੀ ਆਸਾ - 2, 2.***
***ਹਰਿ ਦਰਸ਼ਨ ਕੀ ਆਸਾ - 2, 2.***
***ਹਰਿ ਦਰਸ਼ਨ ਕੀ ਆਸਾ, ਮੇਰੇ ਮਨ ...-2.***

***ਪੰਥੁ ਨਿਹਾਰੈ ਕਾਮਨੀ ਲੋਚਨ ਭਰੀ ਲੇ ਉਸਾਸਾ॥***
***ਉਰ ਨ ਭੀਜੈ ਪਗੁ ਨਾ ਖਿਸੈ ਹਰਿ ਦਰਸਨ ਕੀ ਆਸਾ॥***
***ਉਡਹੁ ਨ ਕਾਗਾ ਕਾਰੇ॥***
***ਬੇਗਿ ਮਿਲੀਜੈ ਅਪੁਨੇ ਰਾਮ ਪਿਆਰੇ॥***
***ਕਹਿ ਕਬੀਰ ਜੀਵਨ ਪਦ ਕਾਰਨਿ ਹਰਿ ਕੀ ਭਗਤਿ ਕਰੀਜੈ॥***
***ਏਕੁ ਆਧਾਰੁ ਨਾਮੁ ਨਾਰਾਇਨ ਰਸਨਾ ਰਾਮੁ ਰਵੀਜੈ॥ ਪੰਨਾ - 338***

***ਧਾਰਨਾ - ਹਰਿ ਦਰਸ਼ਨ ਕੀ ਆਸਾ,***
***ਮੇਰੇ ਮਨ ਹਰ ਦਰਸ਼ਨ ਕੀ ਆਸਾ - 2, 2.***

ਸਾਧ ਸੰਗਤ ਜੀ, ਕਾਰੋਬਾਰ ਸੰਕੋਚਦੇ ਹੋਏ ਆਪ ਸਾਰੇ ਹਫਤਾਵਾਰੀ ਦੀਵਾਨ ਵਿਚ ਸ਼ਾਮਲ ਹੋਣ ਵਾਸਤੇ ਗੁਰੂ ਦਰਬਾਰ ਵਿਚ ਪਹੁੰਚੇ ਹੋ। ਬੇਨਤੀ ਕੀਤੀ ਗਈ ਹੈ ਕਿ ਹੇ ਪ੍ਰਭੂ! ਮੇਰੇ ਮਨ ਵਿਚ ਤੇਰੇ ਦਰਸ਼ਨ ਦੀ ਆਸ ਹੈ। ਉਸ ਜਗਿਆਸੂ ਦੀ ਇਹ ਬੇਨਤੀ ਹੋਇਆ ਕਰਦੀ ਹੈ ਜਿਸ ਦੇ ਅੰਦਰ ਪ੍ਰਮੇਸ਼ਰ ਪਿਆਰੇ ਨੂੰ ਮਿਲਣ ਦੀ ਬਹੁਤ ਗਹਿਰੀ ਲਗਨ ਲੱਗੀ ਹੋਵੇ ਅਤੇ ਉਹ ਇਕ ਛਿਨ ਮਾਤਰ ਸਮਾਂ ਵੀ ਉਸ ਦੀ ਯਾਦ ਤੋਂ ਬਿਨਾਂ ਨਾ ਰਹਿ ਸਕਦਾ ਹੋਵੇ ਅਤੇ ਹਰ ਸਮੇਂ ਉਸ ਦੇ ਅੰਦਰ ਆਪਣੇ ਪਿਆਰੇ ਨੂੰ ਮਿਲਣ ਦੀ ਤੀਬਰ ਲੋਚਾ ਬਣੀ ਰਹਿੰਦੀ ਹੋਵੇ। ਜਦੋਂ ਅਸੀਂ ਇਸ ਗੱਲ ਦੀ serious (ਗੰਭੀਰ) ਹੋ ਕੇ ਵਿਚਾਰ ਕਰਦੇ ਹਾਂ ਤਾਂ ਮਹਾਰਾਜ ਜੀ ਦਾ ਇਹ ਫੁਰਮਾਨ ਸਾਹਮਣੇ ਆ ਜਾਂਦਾ ਹੈ -

***ਭਈ ਪਰਾਪਤਿ ਮਾਨੁਖ ਦੇਹੁਰੀਆ॥***
***ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥***
***ਪੰਨਾ - 12***

ਮਹਾਰਾਜ ਜੀ ਦੱਸਦੇ ਹਨ ਕਿ ਤੇਰੀ ਵਾਰੀ ਆਈ ਹੋਈ ਹੈ, ਤੈਨੂੰ ਮਨੁੱਖ ਦਾ ਸਰੀਰ ਪ੍ਰਾਪਤ ਹੋਇਆ ਹੈ ਜਿਸ ਨੂੰ ਸਰਬ ਸ੍ਰੇਸ਼ਟ ਜੂਨੀ ਵੀ ਆਖਿਆ ਹੈ, ਚਰਾਸੀ ਲੱਖ ਜੂਨੀਆਂ ਵਿਚੋਂ ਸਭ ਤੋਂ ਉਤਮ ਹੈ, ਇਸ ਸਰੀਰ ਵਿਚ ਹੁੰਦੇ ਹੋਏ ਤੂੰ ਗੋਬਿੰਦ ਨੂੰ ਮਿਲਣ ਦਾ ਉਦਮ ਕਰ ਸਕਦਾ ਹੈਂ ਕਿਉਂਕਿ ਵਾਹਿਗੁਰੂ ਜੀ ਨੇ ਤੈਨੂੰ ਹਰ ਚੰਗੀ ਮਾੜੀ ਗੱਲ ਦੀ ਵਿਚਾਰ ਕਰਨ ਦੀ ਸੋਝੀ (ਬੁੱਧੀ) ਬਖਸ਼ੀ ਹੈ ਜੋ ਕਿ ਹੋਰ ਕਿਸੇ ਜੂਨੀ ਵਿਚ ਪ੍ਰਾਪਤ ਨਹੀਂ ਹੋਇਆ ਕਰਦੀ ਪਰ ਗੋਬਿੰਦ ਤਾਂ ਤੇਰੇ ਨੇੜੇ ਤੇੜੇ ਵੀ ਨਹੀਂ ਹੈ। ਵਾਰੀ ਤਾਂ ਤੇਰੀ ਆ ਗਈ ਹੈ, ਇਸ ਵਿਚ ਕੋਈ ਸ਼ੱਕ ਵੀ ਨਹੀਂ, ਪਰ ਪਿਆਰਿਆ! ਸਮਾਂ ਤਾਂ ਤੇਰਾ ਇਕ ਇਕ ਛਿਨ ਕਰਕੇ ਲੰਘਦਾ ਜਾ ਰਿਹਾ ਹੈ। ਤੈਨੂੰ ਇਹ ਵੀ ਪਤਾ ਹੈ ਕਿ ਇਹ ਸਮਾਂ ਕਿਸੇ ਦਾ ਰੋਕਿਆ ਹੋਇਆ ਨਹੀਂ ਰੁਕਦਾ ਪਰ ਪਤਾ ਹੁੰਦੇ ਹੋਏ ਵੀ ਤੂੰ ਕਦੇ ਇਸ ਗੱਲ ਦੀ ਪ੍ਰਵਾਹ ਨਹੀਂ ਕਰਦਾ ਕਿ ਜਿਹੜਾ ਸਮਾਂ ਲੰਘਦਾ ਜਾ ਰਿਹਾ ਹੈ, ਇਹ ਮੁੜ ਕੇ ਕਦੇ ਵੀ ਹੱਥ ਨਹੀਂ ਆਉਂਦਾ ਤੇ ਫਿਰ ਕੇਵਲ ਪਛਤਾਵਾ ਹੀ ਪੱਲੇ ਰਹਿ ਜਾਵੇਗਾ ਕਿਉਂਕਿ ਪ੍ਰਮੇਸ਼ਰ ਨੇ ਤੇਰੇ ਜਨਮ ਸਮੇਂ ਹੀ ਤੇਰੇ ਸੁਆਸਾਂ ਦੀ ਪੂੰਜੀ ਲਿਖ ਦਿਤੀ ਸੀ ਅਤੇ ਇਹ ਗੱਲ ਤੈਥੋਂ ਗੁਪਤ ਰੱਖੀ ਹੋਈ ਹੈ ਕਿ ਪੂੰਜੀ ਕਦੋਂ ਖਤਮ ਹੋ ਜਾਣੀ ਹੈ। ਇਸ ਲਈ ਜੋ ਸਮਾਂ ਤੇਰੇ ਹੱਥ ਵਿਚ ਹੈ, ਉਸਨੂੰ ਬਿਰਥਾ ਨਾ ਗਵਾ, ਤੇਰੇ ਜੀਵਨ ਦਾ ਸਮਾਂ ਹਰ ਛਿਨ ਘਟਦਾ ਜਾ ਰਿਹਾ ਹੈ। ਮਹਾਰਾਜ ਦਾ ਫੁਰਮਾਨ ਹੈ-

***ਦਿਨ ਤੇ ਪਹਰ ਪਹਰ ਤੇ ਘਰੀਆਂ ਆਵ ਘਟੈ ਤਨੁ ਛੀਜੈ॥***
***ਕਾਲੁ ਅਹੇਰੀ ਫਿਰੈ ਬਧਿਕ ਜਿਉ ਕਹਹੁ ਕਵਨ ਬਿਧਿ ਕੀਜੈ॥ ਪੰਨਾ - 692***

ਤੇਰੀਆਂ ਸੰਸਾਰ ਵਿਚ, ਸਬੰਧੀਆਂ ਵਿਚ, ਪਰਿਵਾਰ ਵਿਚ ਪਰਚੇ ਹੋਏ ਦੀਆਂ ਘੜੀਆਂ ਲੰਘ ਜਾਂਦੀਆਂ ਨੇ, ਪਹਿਰ ਲੰਘ ਜਾਂਦੇ ਨੇ, ਦਿਨ ਲੰਘ ਜਾਂਦਾ ਹੈ, ਰਾਤ ਲੰਘ ਜਾਂਦੀ ਹੈ, ਹਫਤਾ ਲੰਘ ਜਾਂਦਾ ਹੈ, ਮਹੀਨੇ, ਸਾਲ ਲੰਘ ਜਾਂਦੇ ਨੇ, ਇਸੇ ਤਰ੍ਹਾਂ 10, 20, 30, 40, 50 ਸਾਲ ਲੰਘ ਗਏ, ਸੰਸਾਰ ਤੋਂ ਜਾਣ ਦਾ ਸਮਾਂ ਵੀ ਨੇੜੇ ਆ ਗਿਆ ਪਰ ਹੋਇਆ ਕੀ ਹੈ? ਜਿਸ ਕੰਮ ਨੂੰ ਕਰਨ ਵਾਸਤੇ ਇਸ ਸੰਸਾਰ ਤੇ ਆਇਆ ਸੀ, ਜਿਸ ਕੰਮ ਵਾਸਤੇ ਇਹ ਸੁੰਦਰ ਸਰੀਰ ਦੀ ਪ੍ਰਾਪਤੀ ਹੋਈ ਸੀ, ਉਹ ਕਰਿਆ ਹੈ ਜਾਂ ਨਹੀਂ?

***ਏ ਸਰੀਰਾ ਮੇਰਿਆ ਇਸ ਜਗ ਮਹਿ ਆਇਕੈ***
***ਕਿਆ ਤੁਧੁ ਕਰਮ ਕਮਾਇਆ॥***
***ਕਿ ਕਰਮ ਕਮਾਇਆ ਤੁਧੁ ਸਰੀਰਾ***
***ਜਾ ਤੂ ਜਗ ਮਹਿ ਆਇਆ॥***
***ਜਿਨਿ ਹਰਿ ਤੇਰਾ ਰਚਨੁ ਰਚਿਆ***

***ਸੋ ਹਰਿ ਮਨਿ ਨ ਵਸਾਇਆ॥ ਪੰਨਾ - 922***

ਐਉਂ ਲਗਦੈ ਕਿ ਉਹ ਕੰਮ ਤਾਂ ਹੋਇਆ ਹੀ ਨਾ, ਉਸ ਕੰਮ ਦੇ ਤਾਂ ਨੇੜੇ ਤੇੜੇ ਵੀ ਨਹੀਂ ਗਿਆ। ਜਿਸ ਵਾਹਿਗੁਰੂ ਨੇ ਤੈਨੂੰ ਕੰਚਨ ਵਰਗੀ ਦੇਹ ਦੀ ਬਖਸ਼ਿਸ਼ ਕੀਤੀ ਸੀ, ਉਸ ਦੀ ਤਾਂ ਕਦੇ ਤੈਨੂੰ ਯਾਦ ਵੀ ਨਹੀਂ ਆਈ, ਆਪਣੇ ਸਭ ਤੋਂ ਜ਼ਰੂਰੀ ਕਰਨ ਵਾਲੇ ਪਵਿੱਤ੍ਰ ਕੰਮ ਨੂੰ ਹੀ ਭੁੱਲ ਗਿਆ। ਪਰ ਜੋ ਉਤਮ ਜਗਿਆਸੂ ਹੁੰਦਾ ਹੈ, ਜਿਸਦੇ ਅੰਦਰ ਲਗਨ ਲਗ ਜਾਂਦੀ ਹੈ, ਉਸਦੇ ਖਿਆਲ ਹੋਰ ਹੁੰਦੇ ਹਨ, ਉਸਦੇ ਅੰਦਰ ਹਰ ਸਮੇਂ ਪ੍ਰਭੂ ਦੇ ਦਰਸ਼ਨਾਂ ਦੀ ਲੋਚਾ ਲੱਗੀ ਰਹਿੰਦੀ ਹੈ, ਪਿਆਰੇ ਦੇ ਦਰਸ਼ਨਾਂ ਦੀ ਆਸ ਵਿਚ ਲੀਨ ਰਹਿੰਦਾ ਹੈ -

ਦੂਰ ਪੂਰਬ ਵਿਚ ਜਿਥੇ ਬਰ੍ਹਮਾ ਦੀ ਹੱਦ ਹੈ, ਜੋ ਭਾਰਤ ਵਰਸ਼ ਨਾਲ ਲਗਦੀ ਹੈ ਬੰਗਾਲ ਤੋਂ ਅੱਗੇ ਬਰ੍ਹਮਾ ਦੇ ਵਿਚਾਲੇ, ਉਨ੍ਹਾਂ ਤੋਂ ਵੀ ਹੇਠਾਂ ਲੰਘ ਕੇ ਇਕ ਸੋਨ ਦੇਸ਼ ਹੈ ਜਿਥੇ ਸੋਨੇ ਦੇ ਰੰਗ ਵਾਲੀ ਮਿੱਟੀ ਹੈ। ਉਥੇ ਹੋਰ ਵੀ 16-17 ਬਹੁਤ ਛੋਟੇ-ਛੋਟੇ ਟਾਪੂ ਨੇ, ਹਰ ਟਾਪੂ ਤੇ ਇਕ ਵੱਖਰਾ ਰਾਜਾ ਰਾਜ ਕਰਦਾ ਸੀ। ਉਸ ਟਾਪੂ ਵਿਚ ਦੋ ਜਗਿਆਸੂ ਅੰਮ੍ਰਿਤ ਵੇਲੇ ਉਠ ਕੇ ਸੌਚ ਇਸ਼ਨਾਨ ਕਰਕੇ ਬੈਠੇ ਨੇ, ਧਿਆਨ ਪ੍ਰਭੂ ਚਰਨਾਂ ਵਿਚ ਜੋੜਨ ਦੀ ਕੋਸ਼ਿਸ਼ ਕਰਦੇ ਨੇ ਲੇਕਿਨ ਕੁਝ ਵੀ ਨਜ਼ਰ ਨਹੀਂ ਆ ਰਿਹਾ। ਇਕ ਭਗਤੀ ਮਾਰਗ ਦੇ ਵਿਚ ਹੈ ਤੇ ਦੂਸਰਾ ਗਿਆਨ ਮਾਰਗ ਤੇ ਚੱਲ ਰਿਹਾ ਹੈ, ਨਾਂ ਤਾਂ ਗਿਆਨ ਮਾਰਗ ਵਾਲੇ ਨੂੰ ਕੋਈ ਰਸ ਆ ਰਿਹਾ ਹੈ ਅਤੇ ਨਾ ਹੀ ਭਗਤੀ ਮਾਰਗ ਵਾਲੇ ਨੂੰ ਕੋਈ ਪ੍ਰਾਪਤੀ ਹੋ ਰਹੀ ਹੈ। ਦਿਨ ਚੜ੍ਹ ਗਿਆ, ਜਾਪ ਤੋਂ ਵਿਹਲੇ ਹੋ ਕੇ ਆਪਸ ਵਿਚ ਬਚਨ ਕਰ ਰਹੇ ਨੇ, ਇਕ ਦਾ ਨਾਂ ਭਾਈ ਝੰਡਾ ਹੈ ਅਤੇ ਦੂਸਰੇ ਦਾ ਨਾਂ ਇੰਦਰਸੈਨ ਹੈ। ਭਾਈ ਇੰਦਰਸੈਨ ਕਹਿਣ ਲੱਗਿਆ ਕਿ ਆਪਾਂ ਨੂੰ ਕਿੰਨੇ ਸਾਲ ਹੋ ਗਏ ਇਸ ਮਾਰਗ ਤੇ ਚੱਲਿਆਂ ਨੂੰ, ਕਈ ਵਾਰੀ ਤਾਂ ਹਫਤਾ ਹਫਤਾ ਅੱਖਾਂ ਵਿਚੋਂ ਵੈਰਾਗ ਦੇ ਹੰਝੂ ਨਹੀਂ ਸੁੱਕਦੇ ਪਰ ਅਜੇ ਤੱਕ ਬਣਿਆ ਤਾਂ ਕੁਝ ਵੀ ਨਹੀਂ। ਉਹੀ ਫਿਕਰ, ਉਹੀ ਚਿੰਤਾ, ਓਹੀ ਹਾਲਤ ਹੈ ਜਿਸ ਤਰ੍ਹਾਂ ਦੀ ਬਹੁਤ ਸਮਾਂ ਪਹਿਲਾਂ ਸੀ। ਕੋਈ ਧਰਵਾਸ ਨਹੀਂ ਆਇਆ, ਕੋਈ ਤਰੱਕੀ ਹੁੰਦੀ ਨਜ਼ਰ ਨਹੀਂ ਆ ਰਹੀ। ਸਾਰੇ ਸਾਧਨ ਕਰਕੇ ਦੇਖ ਲਏ ਪਰ ਕੁਝ ਨਹੀਂ ਬਣਿਆ। ਭਾਈ ਝੰਡਾ ਕਹਿਣ ਲੱਗਿਆ ਕਿ ਭਾਈ ਇੰਦਰਸੈਨ! ਏਹੋ ਹਾਲ ਮੇਰਾ ਹੈ ਜੋ ਤੁਸੀਂ ਆਪਣੇ ਬਾਰੇ ਦੱਸਿਆ ਹੈ। ਝੌਲੇ ਤਾਂ ਪੈਂਦੇ ਨੇ ਪਰ ਦਰਸ਼ਨ ਨਹੀਂ ਹੋ ਰਹੇ, ਮਨ ਟਿਕਾਉ ਵਿਚ ਨਹੀਂ ਆ ਰਿਹਾ, ਡੋਬ ਪੈਂਦੇ ਨੇ, ਖਿੱਚ ਪੈਂਦੀ ਹੈ ਹਿਰਦੇ ਦੇ ਅੰਦਰ, ਪਰ ਮਨ ਵਿਚ ਅਫਸੋਸ ਵੀ ਹੋ ਰਿਹਾ ਹੈ ਕਿ ਅਜੇ ਤੱਕ ਕੋਈ ਪੂਰਾ ਨਹੀਂ ਮਿਲਿਆ ਜੋ ਰਸਤੇ ਪਾ ਦੇਵੇ ਅਤੇ ਥੋੜੀ ਘਾਲਣਾ ਨਾਲ ਵੱਡੀ ਪ੍ਰਾਪਤੀ ਕਰਾ ਦੇਵੇ। ਬਥੇਰੇ ਸਾਧੂਆਂ ਕੋਲ ਗਏ, ਜੋਗੀਆਂ ਕੋਲ ਵੀ ਗਏ ਪ੍ਰੰਤੂ ਆਪਾਂ ਜਿਸ ਵਸਤੂ ਦੀ ਭਾਲ ਵਿਚ ਹਾਂ ਉਸ ਦੀ ਪ੍ਰਾਪਤੀ ਨਹੀਂ ਹੋ ਰਹੀ। ਕਈ ਵਾਰ ਮਨ ਵਿਚ ਉਦਾਸੀ ਵੀ ਆ ਜਾਂਦੀ ਹੈ ਕਿ ਪਤਾ ਨਹੀਂ ਸਾਡੇ ਭਾਗਾਂ ਵਿਚ ਹੈ ਵੀ ਕਿ ਨਹੀਂ। ਇਸ ਤਰ੍ਹਾਂ ਜਾਪਦਾ ਹੈ ਕਿ ਸਾਧੂਆਂ ਦਾ ਕਾਲ ਪੈ ਗਿਆ ਹੈ। ਤਾਂਤਰਿਕ ਬਹੁਤ ਜ਼ਿਆਦਾ ਵਧ ਗਏ ਹਨ ਜੋ ਲੋਕਾਂ ਨੂੰ ਧੋਖਾ ਦੇ ਰਹੇ ਹਨ। ਉਨ੍ਹਾਂ ਨੂੰ ਤਾਂ ਆਪ ਨੂੰ ਹੀ ਇਸ ਰਸਤੇ ਦੀ ਸੋਝੀ ਨਹੀਂ ਹੈ, ਹਜ਼ਾਰਾਂ ਕੋਹਾਂ ਦੂਰ ਹਨ੍ਹੇਰੇ ਵਿਚ ਫਿਰ ਰਹੇ ਨੇ, ਆਪ ਵੀ ਧੋਖਾ ਖਾ ਰਹੇ ਹਨ ਅਤੇ ਲੋਕਾਂ ਨੂੰ ਧੋਖਾ ਦੇ ਰਹੇ ਹਨ। ਉਨ੍ਹਾਂ ਨੂੰ ਇਸ ਗੱਲ ਦਾ ਕਦੇ ਖਿਆਲ ਵੀ ਨਹੀਂ ਆਇਆ ਹੋਣਾ ਕਿ ਇਸਦਾ ਨਤੀਜਾ ਕੀ ਹੋਵੇਗਾ। ਦੇਖੋ, ਇਸ ਟਾਪੂ ਦੇ ਰਾਜਾ ਸੁਧਰਸੈਨ ਤੁਹਾਡੇ ਮਾਮਾ ਜੀ ਹਨ, ਉਨ੍ਹਾਂ ਦੇ ਘਰ ਕੋਈ ਔਲਾਦ ਨਹੀਂ ਹੈ। ਕਿੰਨੇ ਮਹੀਨੇ ਤੋਂ ਉਨ੍ਹਾਂ ਦੇ ਕੋਲ ਇਕ ਤਾਂਤਰੀ ਆਇਆ ਹੋਇਆ ਹੈ ਜੋ ਇਹ ਕਹਿ ਰਿਹਾ ਹੈ ਕਿ ਮੈਂ ਜਾਪ ਕਰਕੇ, ਜੱਗ ਕਰਕੇ ਤੁਹਾਡੇ ਘਰ ਔਲਾਦ ਪੈਦਾ ਕਰ ਦੇਵਾਂਗਾ। ਤੁਹਾਡੇ ਮਾਮਾ ਜੀ ਕਰਕੇ ਸਾਰੇ ਵਜ਼ੀਰ ਉਥੇ ਜਾਣ ਲੱਗ ਪਏ, ਸਾਰੇ ਜਰਨੈਲ ਉਥੇ ਜਾਣ ਲੱਗ ਪਏ, ਸਾਰੀ ਪਰਜਾ ਜਾਣ ਲਗ ਪਈ। ਆਪਾਂ ਤਾਂ ਦੋਨੋਂ ਇਹ ਜਾਣਦੇ ਹਾਂ ਕਿ ਉਹ ਰੂਹਾਨੀਅਤ ਤੋਂ ਬਿਲਕੁਲ ਕੋਰਾ ਹੈ, ਕੌਡੀ ਜਿੰਨਾਂ ਵੀ ਉਸਨੂੰ ਗਿਆਨ ਨਹੀਂ ਹੈ, ਆਪਾਂ ਦੇਖ ਰਹੇ ਹਾਂ ਕਿ ਕਿੰਨੀਆਂ ਗਲਤ ਗੱਲਾਂ ਹੋ ਰਹੀਆਂ ਹਨ। ਆਪਣੀ ਕਿਤਨੀ ਉਮਰ ਲੰਘ ਗਈ ਹੈ, ਸੰਸਾਰ ਤੋਂ ਜਾਣ ਵਾਸਤੇ ਨਿਸ਼ਾਨੀਆਂ ਭੀ ਸਰੀਰ ਵਿਚ ਪ੍ਰਤੱਖ ਦਿਸ ਰਹੀਆਂ ਹਨ ਕਿਉਂਕਿ ਇਹ ਸਮਝਿਆ ਜਾਂਦਾ ਹੈ ਕਿ ਜਦੋਂ ਕੰਨਾਂ ਦੇ ਕੋਲ ਚਿੱਟਾ ਵਾਲ (ਧੌਲਾ) ਆ ਜਾਵੇ ਤਾਂ ਇਹ ਇਸ ਸੰਸਾਰ ਤੋਂ ਵਾਪਸੀ ਦਾ ਬੁਲਾਵਾ ਹੋਇਆ ਕਰਦਾ ਹੈ। ਜੇ ਤਾਂ ਮਨੁੱਖ ਕੁਝ ਸਮਝ ਰਖਦਾ ਹੈ ਤਾਂ ਉਸਨੂੰ ਫਿਕਰ ਲਗ ਜਾਂਦਾ ਹੈ ਕਿ ਮੇਰਾ ਤਾਂ ਸਮਾਂ ਬਿਅਰਥ ਹੀ ਲੰਘਦਾ ਜਾ ਰਿਹਾ ਹੈ ਅਤੇ ਅਉਧ ਇਕ ਇਕ ਛਿਨ ਕਰਕੇ ਘਟਦੀ ਜਾ ਰਹੀ ਹੈ। ਬਾਣੀ ਵਿਚ ਫੁਰਮਾਨ ਹੈ -

***ਧਾਰਨਾ - ਤੇਰਾ ਅੱਗਾ ਨੇੜੇ ਆਇਆ***
***ਪਿਛਾ ਦੂਰ ਰਹਿ ਗਿਆ -2, 2.***
***ਪਿਛਾ ਦੂਰ ਰਹਿ ਗਿਆ -2, 2.***
***ਤੇਰਾ ਅੱਗਾ ਨੇੜੇ***
***ਆਇਆ,............-2.***

***ਦੇਖੁ ਫਰੀਦਾ ਜੁ ਥੀਆ ਦਾੜੀ ਹੋਈ ਭੂਰ॥***
***ਅਗਹੁ ਨੇੜਾ ਆਇਆ ਪਿਛਾ ਰਹਿਆ ਦੂਰਿ॥***

***ਪੰਨਾ 1378***

ਦਾੜ੍ਹੀ ਦਾ ਰੰਗ ਚਿੱਟਾ ਹੋਣਾ ਸ਼ੁਰੂ ਹੋ ਗਿਆ। ਅੱਧੀ ਦੇ ਨੇੜੇ ਤੇੜੇ ਉਮਰ ਲੰਘ ਚੁੱਕੀ ਹੈ, ਜਿਹੜੀ ਬਾਕੀ ਰਹਿੰਦੀ ਹੈ, ਉਸਦਾ ਵਿਸ਼ਵਾਸ ਕੋਈ ਨਹੀਂ ਕਿ ਕਿਹੜੇ ਵੇਲੇ ਕਾਲ ਦਾ ਗੁਲੇਲਾ ਵੱਜ ਜਾਵੇ ਕਿਉਂਕਿ ਜੀਵ ਦਾ ਜਨਮ ਤੋਂ ਹੀ ਹਰ ਕਦਮ ਮੌਤ ਵੱਲ ਨੂੰ ਵਧਦਾ ਜਾਂਦਾ ਹੈ। ਜੀਵ ਦੇ ਪੈਦਾ ਹੋਣ ਤੋਂ ਪਹਿਲਾਂ ਹੀ ਉਸਦੇ ਸੁਆਸਾਂ ਦੀ ਗਿਣਤੀ ਲਿਖ ਦਿਤੀ ਜਾਂਦੀ ਹੈ। ਜਿਤਨੇ ਸੁਆਸ ਲੈ ਰਿਹਾ ਹੈ, ਉਸ ਨਿਸ਼ਚਿਤ ਕੀਤੀ ਹੋਈ ਗਿਣਤੀ ਵਿਚੋਂ ਘਟਦੇ ਜਾਂਦੇ ਨੇ ਅਤੇ ਅਖੀਰ ਇਕ ਦਿਨ ਐਸਾ ਆ ਜਾਂਦਾ ਹੈ ਜਦੋਂ ਇਸ ਨੇ ਸੰਸਾਰ ਤੋਂ ਚਲੇ ਜਾਣਾ ਹੈ। ਆਪਾਂ ਕਾਰੋਬਾਰਾਂ ਦੇ ਵਿਚ ਮਸਤ ਹਾਂ ਜਿਸ ਦਾ ਪ੍ਰਮੇਸ਼ਰ ਦੇ ਦਰ ਤੇ ਇਕ ਕੌਡੀ ਜਿੰਨਾ ਵੀ ਮੁੱਲ ਨਹੀਂ ਪੈਂਦਾ। ਗੁਰੂ ਮਹਾਰਾਜ ਐਸਾ ਫੁਰਮਾਨ ਕਰਦੇ ਹਨ ਕਿ ਪਿਆਰਿਆ! ਤੂੰ ਵਕਤ ਨੂੰ ਸੰਭਾਲ ਲੈ। ਇਹ ਹੱਥਾਂ ਵਿਚੋਂ ਲੰਘਦਾ ਤੁਰਿਆ ਜਾ ਰਿਹਾ ਹੈ। ਲੰਘਿਆ ਹੋਇਆ ਸਮਾਂ ਮੁੜ ਕੇ ਕਦੇ ਹੱਥ ਨਹੀਂ ਆਉਂਦਾ ਕਿਉਂਕਿ 'ਇਹ ਠਹਿਰਨ ਜਾਚ ਨਾ ਜਾਣਦਾ, ਲੰਘ ਗਿਆ ਨਾ ਮੁੜ ਕੇ ਆਂਵਦਾ।' ਗੁਰੂ ਮਹਾਰਾਜ ਜੀ ਵੀ ਇਸ ਬਾਰੇ ਇਸ ਤਰ੍ਹਾਂ

ਸਮਝਾਉਂਦੇ ਹਨ; ਸਾਰੇ ਪਿਆਰ ਨਾਲ ਪੜ੍ਹੋ-

***ਧਾਰਨਾ - ਤੇਰੇ ਕਾਲ ਨੇ ਗੁਲੇਲਾ ਮਾਰਨਾ,***
***ਚੋਗਾ ਚੁਗਦੇ ਦੇ-2, 2.***
***ਮੇਰੇ ਪਿਆਰੇ, ਚੋਗਾ ਚੁਗਦੇ ਦੇ -2, 2.***
***ਤੇਰੇ ਕਾਲ ਨੇ ਗੁਲੇਲਾ ਮਾਰਨਾ, ........-2.***

***ਕਾਲੁ ਬਿਆਲੁ ਜਿਉ ਪਰਿਓ ਡੋਲੈ ਮੁਖੁ ਪਸਾਰੇ ਮੀਤ॥***
***ਆਜੁ ਕਾਲਿ ਫੁਨਿ ਤੋਹਿ ਗ੍ਰਸਿ ਹੈ ਸਮਝਿ ਰਾਖਉ ਚੀਤਿ॥ ਪੰਨਾ - 631***

ਭਾਈ ਇੰਦਰਸੈਨ! ਸਮਾਂ ਲੰਘਦਾ ਜਾ ਰਿਹਾ ਹੈ। ਯਾਦ ਹੈ ਆਪਾਂ ਨੂੰ ਕਿੰਨਾ ਸਮਾਂ ਹੋ ਗਿਆ ਭਜਨ ਕਰਦਿਆਂ ਨੂੰ? ਪਹਿਲਾਂ ਯੋਗ ਸਾਧਨਾ ਸਾਧੀ, ਉਥੇ ਕੁਝ ਨਹੀਂ ਬਨਿਆ; ਹਠ ਯੋਗ ਕਰਕੇ ਦੇਖਿਆ, ਉਥੇ ਵੀ ਕੁਝ ਨਾ ਬਨਿਆ; ਤੀਰਥ ਯਾਤਰਾ ਕਰਕੇ ਦੇਖ ਲਈ, ਮਨ ਨੂੰ ਸ਼ਾਂਤੀ ਨ ਆਈ; ਦਾਨ ਪੁੰਨ ਵੀ ਕਰਕੇ ਦੇਖ ਲਏ, ਉਸ ਨਾਲ ਵੀ ਕੋਈ ਪ੍ਰਾਪਤੀ ਨਹੀਂ ਹੋਈ; ਵੇਦ ਸਾਸ਼ਤਰ ਵੀ ਪੜ੍ਹ ਕੇ ਦੇਖ ਲਏ, ਮਨ ਦਾ ਅੰਧੇਰਾ ਦੂਰ ਨਾ ਹੋਇਆ; ਪਿਆਰਿਆ! ਮੈਨੂੰ ਤਾਂ ਇਉਂ ਲਗਦਾ ਹੈ ਕਿ ਆਪਾਂ ਨੂੰ ਕੋਈ ਪੂਰਾ ਨਹੀਂ ਮਿਲਿਆ, ਪਵਿਤ੍ਰ ਗੁਪਤ ਰਾਹ ਦਾ ਭੇਤੀ ਨਹੀਂ ਮਿਲਿਆ ਜਿਸ ਕਰਕੇ ਆਪਾਂ ਭਟਕਦੇ ਫਿਰਦੇ ਹਾਂ। ਇੰਦਰਸੈਨ ਕਹਿਣ ਲੱਗਾ, ਭਾਈ ਝੰਡਿਆ! ਆਪਾਂ ਨਿਰੰਕਾਰ ਦੀ ਆਸਾ ਕਰਦੇ ਹਾਂ, ਨਿਰੰਕਾਰ ਸਰਬ ਕਲਾਂ ਸਮਰੱਥ ਹੈ, ਘਟ-ਘਟ ਦੀ ਜਾਣਦਾ ਹੈ, ਉਸ ਤੋਂ ਕੋਈ ਚੀਜ਼ ਲੁਕੀ ਨਹੀਂ ਹੋਈ। ਉਹ ਆਪਣੀ ਪੁਕਾਰ ਜ਼ਰੂਰ ਸੁਣੇਗਾ, ਜ਼ਰੂਰ ਕਿਸੇ ਪੂਰੇ ਦਾ ਮੇਲ ਕਰਾਏਗਾ ਕਿਉਂਕਿ ਆਪਾਂ ਕੁਝ ਹੋਰ ਮੰਗਦੇ ਹੀ ਨਹੀਂ। ਹਰ ਸਮੇਂ ਉਸ ਦੇ ਦਰਸ਼ਨਾਂ ਵਿਚ ਆਪਣਾ ਸਮਾਂ ਬਤੀਤ ਕਰਦੇ ਹਾਂ। ਆਸ ਵਿਚ ਰਹਿੰਦੇ ਹਾਂ, ਲੋਚਾ ਲੱਗੀ ਰਹਿਣੀ ਭੀ ਪ੍ਰਭੂ ਮਿਹਰ ਦੀ ਹੀ ਸੂਚਕ ਹੈ। ਇਸ ਤੋਂ ਬਿਨਾਂ ਮਨ ਵਿਚ ਹੋਰ ਕੋਈ ਲੋਚਾ ਹੀ ਨਹੀਂ ਹੈ। ਬੱਸ ਇਤਨਾ ਹੀ ਹੈ ਕਿ ਏਸ ਜਨਮ ਵਿਚ ਪ੍ਰਭੂ ਦੇ ਦਰਸ਼ਨ ਹੋ ਜਾਣ। ਪਰ ਮੈਂ ਤੈਨੂੰ ਇਕ ਖੁਸ਼ਖਬਰੀ ਦੇਣੀ ਚਾਹੁੰਦਾ ਹਾਂ, ਉਹ ਇਹ ਹੈ ਕਿ ਭਾਰਤ ਵਰਸ਼ ਵਿਚ ਇਕ ਬਹੁਤ ਵੱਡਾ ਮਹਾਂਪੁਰਸ਼ ਪ੍ਰਗਟ ਹੋਇਆ ਹੈ। ਉਡਦੀਆਂ-ਉਡਦੀਆਂ ਗੱਲਾਂ ਐਥੇ ਆ ਜਾਂਦੀਆਂ ਨੇ।

ਰਾਜਾ ਜੀ ਕੋਲ ਬਹੁਤ ਸਾਧੂ ਆਉਂਦੇ ਨੇ, ਸਾਧੂਆਂ ਦਾ ਉਹ ਸਤਿਕਾਰ ਕਰਦਾ ਹੈ, ਮੈਂ ਵੀ ਜਾ ਕੇ ਉਸਦੀ ਸੰਗਤ ਕਰਦਾ ਹਾਂ। ਉਥੇ ਉਹ ਇਕ ਵੱਡੇ ਮਹਾਂਪੁਰਸ਼ ਦੀਆਂ ਬਹੁਤ ਗੱਲਾਂ ਕਰਦੇ ਨੇ ਕਿ ਸੰਸਾਰ ਨੂੰ ਤਾਰਨ ਵਾਲਾ ਪ੍ਰਗਟ ਹੋ ਗਿਆ ਹੈ। ਉਹਦਾ ਕੋਈ ਆਪਣਾ ਪੱਕਾ ਟਿਕਾਣਾ ਨਹੀਂ ਹੈ ਜਿਥੇ ਉਹ ਇਕ ਜਗਾ ਬੈਠੇ। ਉਹ ਤਾਂ ਜਿਥੇ ਕੋਈ ਫਸਿਆ ਹੋਇਆ ਹੈ, ਜਿਥੇ ਕੋਈ ਰੁਕਿਆ ਹੋਇਆ ਹੈ, ਉਥੇ ਆਪ ਜਾ ਕੇ ਉਸ ਨੂੰ ਰਸਤਾ ਦਿਖਾਉਂਦਾ ਹੈ ਤੇ ਉਸਨੂੰ ਨਿਰੰਕਾਰ ਦੇ ਲੜ ਲਾਉਂਦਾ ਹੈ। ਵੱਡੇ-ਵੱਡੇ ਕਾਫਰਾਂ ਨੂੰ, ਵੱਡੇ-ਵੱਡੇ ਪਾਖੰਡੀਆਂ ਨੂੰ ਉਹਨੇ ਸੱਚ ਦਾ ਰਾਹ ਦਿਖਾ ਦਿਤਾ।

ਆਪਣੇ ਨੇੜੇ ਹੀ ਆਸਾਮ ਵਿਚ ਇਕ ਭੂਮੀਆਂ ਨਾਂ ਦਾ ਜਿਮੀਦਾਰ ਰਹਿੰਦਾ ਸੀ, ਡਾਕੇ ਮਾਰਦਾ ਸੀ ਅਤੇ ਉਸ ਤੋਂ ਪ੍ਰਾਪਤ ਹੋਏ ਧਨ ਵਿਚੋਂ ਦਾਨ ਪੁੰਨ ਕਰਦਾ ਸੀ। ਉਸਨੂੰ ਬੜੇ ਸਿਧੇ ਜਿਹੇ ਢੰਗ ਨਾਲ ਉਸਨੇ ਸਮਝਾਇਆ ਕਿ ਭੂਮੀਆਂ! ਪਾਪ ਨੂੰ ਕਦੇ ਵੀ ਪੁੰਨ ਦਾ ਫਲ ਨਹੀਂ ਲੱਗਿਆ ਕਰਦਾ; ਪਾਪ ਨੂੰ ਹਮੇਸ਼ਾ ਪਾਪ ਦਾ ਹੀ ਫਲ ਲਗਦਾ ਹੈ ਅਤੇ ਪੁੰਨ ਨੂੰ ਪੁੰਨ ਦਾ ਫੱਲ ਲੱਗਿਆ ਕਰਦਾ ਹੈ। ਕਹਿਣ ਲੱਗਿਆ, ਭੂਮੀਆਂ! ਤੂੰ ਜ਼ਿਮੀਦਾਰ ਹੈਂ। ਤੂੰ ਇਹ ਦੱਸ ਕਿ ਤੈਨੂੰ ਕਦੇ ਕਿੱਕਰਾਂ ਦੇ ਬੀਜ ਬੀਜ ਕੇ ਅੰਗੂਰ ਮਿਲੇ ਨੇ? ਜੇ ਕਦੇ ਕਿਸੇ ਨੇ ਕਿੱਕਰਾਂ ਦੇ ਬੀਜ ਬੀਜੇ ਨੇ ਜੋ ਕਿ ਬਹੁਤ ਸੁੰਦਰ ਹੁੰਦੇ ਨੇ, ਗੋਲ ਹੁੰਦੇ ਨੇ, ਖੂਬਸੂਰਤ ਹੁੰਦੇ ਨੇ ਪਰ ਉਹਦੇ ਪੇਟ ਵਿਚ ਤਾਂ ਸਾਰੇ ਕੰਡੇ ਹੀ ਕੰਡੇ ਲੁਕੇ ਹੋਏ ਨੇ, ਉਥੇ ਕਿਸਾਨ ਅੰਗੂਰਾਂ ਦੇ ਫਲ ਦੀ ਆਸ ਕਿਥੋਂ ਕਰ ਸਕਦਾ ਹੈ। ਉਹਨੂੰ ਤਾਂ ਕਿਕਰਾਂ ਹੀ ਵੱਢਣੀਆਂ ਪੈਣਗੀਆਂ, ਵਢਦੇ ਸਮੇਂ ਕੰਡਿਆਂ ਦਾ ਦੁਖ ਵੀ ਸਹਿਨ ਕਰਨਾ ਪਵੇਗਾ। ਦੂਜੇ ਪਾਸੇ ਜੇਕਰ ਅੰਗੂਰਾਂ ਦਾ ਬੀਜ ਬੀਜਿਆ ਜਾਂਦਾ ਹੈ ਜਿਸਦਾ ਰੰਗ ਕਾਲਾ ਹੁੰਦਾ ਹੈ, ਵੇਖਣ ਨੂੰ ਬਹੁਤਾ ਸੁੰਦਰ ਨਹੀਂ ਲਗਦਾ ਪਰੰਤੂ ਉਸ ਦਾ ਫਲ ਮਿੱਠਾ ਹੁੰਦਾ ਹੈ। ਸੋ ਜਿਹੜਾ ਬੀਜ ਬੀਜੇਂਗਾ, ਉਸੇ ਦਾ ਹੀ ਫਲ ਪ੍ਰਾਪਤ ਹੋਵੇਗਾ, ਉਸੇ ਦੀ ਹੀ ਫਸਲ ਕੱਟੇਂਗਾ। ਜੇ ਵਧੀਆ ਬੀਜ ਬੀਜੇਂਗਾ ਤਾਂ ਉਸਦਾ ਫਲ ਵੀ ਮਿੱਠਾ ਹੋਵੇਗਾ ਅਤੇ ਸੁਖ ਦੇਣ ਵਾਲਾ ਹੋਵੇਗਾ। ਜੇਕਰ ਕਿੱਕਰਾਂ ਦੇ ਬੀਜ ਬੀਜ ਲਏ ਜਿਸ ਤੋਂ ਸੁਖ ਦੀ ਆਸ ਕਰਦਾ ਸੀ - ਸੁੰਦਰ ਦੇਖ ਕੇ, ਪਰ ਉਸਦਾ ਫਲ ਕੱਟਣ ਸਮੇਂ ਦੁਖ ਉਠਾਉਣਾ ਪਏਗਾ। ਪਰ ਫੇਰ ਵੀ ਪਿਆਰਿਆ ਤੂੰ ਇਹ ਦੱਸ ਕਿ ਜਿਹੜੇ ਤੂੰ ਡਾਕੇ ਮਾਰਦਾ ਹੈਂ, ਧਾੜੇ ਮਾਰਦਾ ਹੈਂ, ਕਦੇ ਮੁਕਾਬਲਾ ਕਰਦਿਆਂ, ਖੋਹ ਖਿੰਝ ਕਰਦਿਆਂ ਕਿਸੇ ਦੇ ਸੱਟ ਚੋਟ ਵੀ ਲਗਦੀ ਹੋਵੇਗੀ, ਕਦੇ ਬੰਦਾ ਵੀ ਮਰ ਜਾਂਦਾ ਹੋਵੇਗਾ, ਕੋਈ ਚੀਖ ਪੁਕਾਰ ਕਰਦਾ ਹੋਵੇਗਾ, ਕੋਈ ਤੇਰੀਆਂ ਮਿੰਨਤਾਂ ਵੀ ਕਰਦਾ ਹੋਵੇਗਾ ਕਿ ਮੇਰਾ ਧਨ ਨਾ ਖੋਹ, ਮੇਰੀ ਤਾਂ ਇਹ ਸਾਲ ਭਰ ਦੀ ਕਮਾਈ ਹੈ, ਮੇਰੇ ਬੱਚੇ ਭੁੱਖੇ ਮਰ ਜਾਣਗੇ, ਇਸ ਤੋਂ ਬਿਨਾਂ ਮੇਰਾ ਹੋਰ ਕੋਈ ਸਹਾਰਾ ਨਹੀਂ ਹੈ, ਏਸੇ ਦੇ ਨਾਲ ਮੈਂ ਦੋ ਵੇਲੇ ਪਰਿਵਾਰ ਦਾ ਪੇਟ ਪਾਲਦਾ ਹਾਂ, ਬੱਚੇ ਮੇਰੇ ਛੋਟੇ ਛੋਟੇ ਹਨ, ਇਸ ਸਾਰੇ ਹਾਲਾਤ ਨੂੰ ਤੂੰ ਆਪਣੀਆਂ ਅੱਖਾਂ ਨਾਲ ਦੇਖਦਾ ਹੋਵੇਂਗਾ, ਉਨ੍ਹਾਂ ਦੇ ਤਰਲੇ ਆਪਣੇ ਕੰਨਾ ਨਾਲ ਸੁਣਦਾ ਹੋਵੇਂਗਾ। ਕਹਿੰਦਾ, ਹਾਂ ਮਹਾਰਾਜ ਜੀ, ਇਹ ਤਾਂ ਤੁਹਾਡੀ ਗੱਲ ਠੀਕ ਹੈ। ਕਹਿੰਦੇ, ਫੇਰ ਪਿਆਰਿਆ ਤੂੰ ਇਹ ਸੋਚ ਕਿ ਉਹ ਤਾਂ ਤੈਨੂੰ ਬਦ-ਦੁਆਵਾਂ ਹੀ ਦੇਂਦੇ ਹੋਣਗੇ ਨਾ! ਉਨ੍ਹਾਂ ਹਿਰਦਿਆਂ ਵਿਚੋਂ ਤੇਰੇ ਵਾਸਤੇ ਦੁਆਵਾਂ, ਅਸੀਸਾਂ ਕਿਵੇਂ ਨਿਕਲ ਸਕਦੀਆਂ ਹਨ। ਤੂੰ ਇਹ ਵੀ ਦੱਸ ਕਿ ਬਦ-ਦੁਆਵਾਂ ਨੂੰ ਕਦੇ ਦੁਆ ਲਗਦੀ ਹੈ? ਬਦ-ਦੁਆਵਾਂ ਪੁੰਨ ਕਿਵੇਂ ਬਣ ਸਕਦੀਆਂ ਹਨ? ਇਕ ਗੱਲ ਤਾਂ ਤੇਰੀ ਬਹੁਤ ਚੰਗੀ ਹੈ ਕਿ ਤੂੰ ਆਏ ਸਾਧੂਆਂ ਦੀ ਸੇਵਾ ਕਰਦਾ ਹੈਂ, ਉਨ੍ਹਾਂ ਨੂੰ ਅੰਨ ਬਸਤ੍ਰ ਦਿੰਦਾ ਹੈਂ, ਲੰਗਰ ਚਲਾਉਂਦਾ ਹੈਂ, ਹੋਰ ਅਨੇਕਾਂ ਪਰਉਪਕਾਰ ਦੇ ਕੰਮ ਕਰਦਾ ਹੈਂ ਪਰ ਪਿਆਰਿਆ! ਤੂੰ ਇਹ ਦੱਸ ਕਿ ਕੀ ਇਹ ਸਾਰਾ ਕੀਤਾ ਹੋਇਆ ਦਾਨ-ਪੁੰਨ, ਪਰਉਪਕਾਰ ਪੁੰਨ ਬਣ ਸਕਦਾ ਹੈ? ਤੂੰ ਤਾਂ ਇਹ ਲੋਕਾਂ ਤੋਂ ਧੱਕੇ ਨਾਲ ਖੋਹਿਆ ਹੋਇਆ ਹੈ, ਲੁੱਟ-ਮਾਰ ਕੀਤੀ ਹੋਈ ਹੈ, ਗਰੀਬਾਂ ਦਾ ਖੂਨ ਨਿਚੋੜਿਆ ਹੋਇਆ ਹੈ, ਇਹਦੇ ਵਿਚ ਉਨ੍ਹਾਂ ਦੀਆਂ ਆਹਾਂ ਭਰੀਆਂ ਹੋਈਆਂ ਹਨ। ਉਨ੍ਹਾਂ ਨੇ ਤੈਨੂੰ ਇਹ ਸਭ ਕੁਝ ਖੁਸ਼ੀ ਨਾਲ ਤਾਂ ਨਹੀਂ ਨਾ ਦਿਤਾ! ਇਹ ਤਾਂ ਤੂੰ ਉਨ੍ਹਾਂ ਦੀ ਰੋਜ਼ੀ-ਰੋਟੀ ਤੇ ਡਾਕਾ ਮਾਰ ਕੇ ਇਕੱਠਾ ਕੀਤਾ ਹੋਇਆ ਹੈ। ਸੋ ਇਸਨੇ ਤੈਨੂੰ ਕਦੇ ਪੁੰਨ

ਫਲ ਨਹੀਂ ਦੇਣਾ ਜਿਹੜਾ ਤੈਨੂੰ ਸੁਖ ਦੇਵੇਗਾ। ਭਾਈ ਝੰਡਿਆ, ਮੈਨੂੰ ਇਸ ਤਰ੍ਹਾਂ ਪਤਾ ਲੱਗਾ ਹੈ ਕਿ ਉਨ੍ਹਾਂ ਮਹਾਂਪੁਰਸ਼ਾਂ ਨੇ ਸਿੱਧੀਆਂ ਸਾਦੀਆਂ ਗੱਲਾਂ ਹੀ ਕੀਤੀਆਂ ਤੇ ਉਹ ਕਠੋਰ ਦਿਲ ਭੂਮੀਆਂ ਚਰਨਾਂ ਤੇ ਢਹਿ ਪਿਆ ਤੇ ਉਨ੍ਹਾਂ ਦੇ ਬਚਨਾਂ ਨੂੰ ਮੰਨਦੇ ਹੋਏ ਲੁੱਟ ਦਾ ਸਾਰਾ ਧਨ-ਮਾਲ ਲੁਟਾ ਦਿਤਾ, ਲੋਕਾਂ ਵਿਚ ਵੰਡ ਦਿਤਾ, ਜਿਹੜਾ ਉਸਨੂੰ ਯਾਦ ਸੀ, ਉਨ੍ਹਾਂ ਲੋਕਾਂ ਨੂੰ ਵਾਪਸ ਕਰ ਦਿਤਾ। ਉਨ੍ਹਾਂ ਨੇ ਬਹੁਤ ਸਿੱਧੇ ਜਿਹੇ ਤਰੀਕੇ ਨਾਲ ਉਸਨੂੰ ਚੋਰੀ ਕਰਨ ਤੋਂ ਹਟਾ ਦਿਤਾ ਕਿ ਤੂੰ ਗਰੀਬ ਦੇ ਚੋਰੀ ਨਾਂ ਕਰੀਂ, ਸੱਚ ਬੋਲੀਂ, ਨਮਕ ਖਾ ਕੇ ਹਰਾਮ ਨਾ ਕਰੀਂ।

ਸੋ ਹੁਣ ਜਦੋਂ ਉਹ ਚੋਰੀ ਕਰਨ ਜਾਂਦਾ ਹੈ ਤਾਂ ਮਹਾਂਪੁਰਸ਼ਾਂ ਦਾ ਬਚਨ ਯਾਦ ਆ ਜਾਂਦਾ ਹੈ ਕਿ ਗਰੀਬ ਦੇ ਚੋਰੀ ਨਹੀਂ ਕਰਨੀ ਪਰ ਰਿਹਾ ਵੀ ਨਹੀਂ ਜਾਂਦਾ। ਇਸ ਤਰ੍ਹਾਂ ਸੋਚਦਿਆਂ ਉਸਨੇ ਰਾਜੇ ਦੇ ਮਹਿਲਾਂ ਵਿਚ ਚੋਰੀ ਕਰਨ ਦਾ ਇਰਾਦਾ ਕਰ ਲਿਆ। ਚੋਰੀ ਕਰਨ ਗਿਆ ਤਾਂ ਸਿਪਾਹੀਆਂ ਨੇ ਪੁੱਛਿਆ, ਤੂੰ ਕੌਣ ਹੈਂ? ਕਹਿੰਦਾ, ਮੈਂ ਚੋਰ ਹਾਂ? ਇਹ ਕਹਿ ਕੇ ਲੰਘ ਗਿਆ। ਅੰਦਰ ਜਾ ਕੇ ਸਭ ਕੁਝ ਇਕੱਠਾ ਕਰ ਲਿਆ, ਪੰਡਾਂ ਬੰਨ੍ਹ ਲਈਆਂ। ਮਨ ਵਿਚ ਖਿਆਲ ਆਇਆ ਕਿ ਕੁਝ ਖਾ ਪੀ ਲਈਏ। ਬਰਤਨ ਵਿਚ ਪਈ ਕੋਈ ਚੀਜ਼ ਖਾਣ ਲੱਗਾ, ਜੀਭ ਤੇ ਰੱਖੀ ਤਾਂ ਦੇਖਿਆ ਕਿ ਇਹ ਤਾਂ ਨਮਕ ਹੈ। ਮਹਾਂਪੁਰਸ਼ਾਂ ਦਾ ਬਚਨ ਯਾਦ ਆ ਗਿਆ ਕਿ ਨਮਕ ਖਾ ਕੇ ਹਰਾਮ ਨਹੀਂ ਕਰਨਾ ਕਿਉਂਕਿ ਉਸਨੇ ਮਹਾਂਪੁਰਸ਼ਾਂ ਨਾਲ ਬਚਨ ਕਮਾਉਣ ਦਾ ਵਾਅਦਾ ਕੀਤਾ ਹੋਇਆ ਸੀ। ਸੋ ਉਸਨੇ ਇਕੱਠਾ ਕੀਤਾ ਹੋਇਆ ਸਾਰਾ ਸਾਮਾਨ, ਗਹਿਣੇ, ਨਕਦੀ, ਬਸਤ੍ਰ ਆਦਿ ਸਭ ਉਥੇ ਹੀ ਛੱਡ ਦਿਤੇ ਅਤੇ ਮਹਿਲਾਂ ਤੋਂ ਬਾਹਰ ਨਿਕਲ ਗਿਆ।

ਸਵੇਰ ਹੁੰਦੇ ਹੀ ਰਾਜੇ ਨੇ ਦੇਖਿਆ ਕਿ ਕੋਈ ਚੋਰ ਆਇਆ ਹੈ। ਰਾਜੇ ਨੇ ਹੁਕਮ ਦਿਤਾ ਅਤੇ ਬਹੁਤ ਸਾਰੇ ਬੰਦੇ ਫੜ ਲਏ ਅਤੇ ਉਨ੍ਹਾਂ ਦੀ ਮਾਰ ਕੁਟਾਈ ਸ਼ੁਰੂ ਹੋ ਗਈ, ਤਸ਼ੱਦਦ ਸ਼ੁਰੂ ਹੋ ਗਿਆ ਕਿਉਂਕਿ ਰਾਜੇ ਦੇ ਮਹਿਲਾਂ ਵਿਚ ਚੋਰੀ ਹੋਣੀ ਕੋਈ ਛੋਟੀ ਜਿਹੀ ਗੱਲ ਨਹੀਂ ਸੀ। ਉਸ ਸਮੇਂ ਉਹ ਆਪ ਹੀ ਰਾਜੇ ਪਾਸ ਹਾਜ਼ਰ ਹੋ ਗਿਆ ਅਤੇ ਕਹਿਣ ਲੱਗਿਆ, ਰਾਜਨ! ਇਨ੍ਹਾਂ ਨੂੰ ਨਾ ਮਾਰ, ਛੱਡ ਦੇ ਇਨ੍ਹਾਂ ਸਾਰਿਆਂ ਨੂੰ, ਇਨ੍ਹਾਂ ਨੇ ਚੋਰੀ ਨਹੀਂ ਕੀਤੀ; ਤੇਰਾ ਚੋਰ ਤਾਂ ਮੈਂ ਹਾਂ। ਉਸਨੇ ਸਾਰੀ ਗੱਲ ਦੱਸ ਦਿਤੀ। ਭਾਈ ਝੰਡਾ ਕਹਿਣ ਲੱਗਿਆ, ਇੰਦਰਸੈਨ! ਇਹ ਤਾਂ ਸੱਚ-ਮੁੱਚ ਹੀ ਕੋਈ ਵੱਡੇ ਮਹਾਂਪੁਰਸ਼ ਹਨ ਜਿਨ੍ਹਾਂ ਨੇ ਇਕੋ ਵਾਰ ਮਿਲਕੇ ਉਸਨੂੰ ਬਦਲ ਕੇ ਰੱਖ ਦਿਤਾ। ਏਥੇ ਹੀ ਬੱਸ ਨਹੀਂ, ਭੂਮੀਏ ਤੋਂ ਰਾਜਾ ਐਨਾ ਪ੍ਰਭਾਵਤ ਹੋਇਆ ਕਿ ਉਸਨੂੰ ਆਪਣਾ ਵਜ਼ੀਰ ਬਣਾ ਲਿਆ।

ਫੇਰ ਮਹਾਤਮਾ ਨੇ ਦੱਸਿਆ ਕਿ ਉਥੇ ਹੀ ਅਸਾਮ ਵਿਚ ਇਕ ਨੂਰਸ਼ਾਹ ਨਾਮ ਦੀ ਤਾਂਤਰੀ ਔਰਤ ਸੀ - ਜਾਦੂਗਰਨੀ, ਉਹਦਾ ਜਾਦੂ ਦੂਰ ਦੂਰ ਤੱਕ ਮਸ਼ਹੂਰ ਸੀ। ਕਈ ਵੱਡੇ-ਵੱਡੇ ਤਾਂਤਰੀ ਵੀ ਉਸ ਤੋਂ ਹਾਰ ਖਾ ਜਾਂਦੇ ਸੀ। ਬਹੁਤ ਸਾਰੇ ਟੂਣੇ-ਟਾਮਣ ਕਰਨ ਵਾਲੇ, ਮੁਲਾਂ ਮੁਲਾਣੇ, ਦੂਜੇ ਤਾਂਤਰੀ ਉਹਨੇ ਭੇਡਾਂ ਬੱਕਰੀਆਂ ਬਣਾ ਕੇ ਆਪਣੇ ਵਾੜੇ ਵਿਚ ਰੱਖੇ ਹੋਏ ਸੀ। ਇਸੇ ਮਹਾਂਪੁਰਸ਼ ਦਾ ਇਕ ਸਾਥੀ ਉਸ ਜਾਦੂਗਰਨੀ ਕੋਲ ਚਲਿਆ ਗਿਆ, ਉਥੇ ਉਸਨੂੰ ਭੇਡੂ ਬਣਾ ਕੇ ਉਸਨੇ ਬੰਨ੍ਹ ਦਿਤਾ। ਉਹ ਮਹਾਂਪੁਰਸ਼ ਕਿੰਨਾ ਦਲੇਰ ਹੈ, ਇਕੱਲਾ ਹੀ ਉਥੇ ਪਹੁੰਚ ਗਿਆ ਤੇ ਨੂਰਸ਼ਾਹ ਨੇ ਉਸ ਤੇ ਤਰਾਟਕ ਕੀਤਾ। ਮੰਤਰ ਉਸਦਾ ਕੋਈ ਚੱਲਿਆ ਨਾ, ਤੇ ਉਹ ਧਰਤੀ ਤੇ ਗਿਰ ਕੇ ਤੜਫਣ ਲਗ ਪਈ। ਫਜ਼ਲ-ਫਜ਼ਲ ਦੀ ਆਵਾਜ਼ ਦਿਤੀ - ਬਖਸ਼ਿਸ਼, ਬਖਸ਼ਿਸ਼। ਉਸ ਦਾ ਜੀਵਨ ਐਸਾ ਸੀ ਕਿ ਉਸਨੂੰ ਕਿਸੇ ਤੇ ਦਇਆ ਨਹੀਂ ਸੀ ਆਉਂਦੀ ਬਲਕਿ ਲੋਕਾਂ ਦਾ ਮਖੌਲ ਉਡਾਇਆ ਕਰਦੀ ਸੀ। ਉਸ ਮਹਾਂਪੁਰਸ਼ ਦੀ ਐਸੀ ਦ੍ਰਿਸ਼ਟੀ ਪਈ ਕਿ ਉਸਦਾ ਜੀਵਨ ਬਦਲ ਕੇ ਰੱਖ ਦਿਤਾ ਅਤੇ ਉਸ ਨੂੰ ਬ੍ਰਹਮ ਗਿਆਨ ਕਰਾ ਦਿਤਾ ਤੇ ਗੱਦੀ ਉਤੇ ਬਿਠਾ ਦਿਤਾ, ਨਾਮ ਦੀ ਦਾਤ ਬਖਸ਼ਿਸ਼ ਕਰ ਦਿਤੀ। ਉਸਨੂੰ ਆਪ ਜੱਪਣ ਵਾਸਤੇ ਵੀ ਪ੍ਰੇਰਨਾ ਕੀਤੀ ਅਤੇ ਇਸ ਮਹਾਨ ਰਸ ਨੂੰ ਲੋਕਾਂ ਵਿਚ ਵੰਡਣ ਵਾਸਤੇ ਵੀ ਹੁਕਮ ਦਿਤਾ। ਝੰਡਾ ਕਹਿਣ ਲੱਗਿਆ ਕਿ ਉਸ ਮਹਾਂਪੁਰਸ਼ ਦਾ ਕੋਈ ਅਤਾ-ਪਤਾ ਹੈ ਜਿਥੇ ਜਾ ਕੇ ਉਨ੍ਹਾਂ ਨੂੰ ਮਿਲਿਆ ਜਾਵੇ, ਉਨ੍ਹਾਂ ਦੇ ਦਰਸ਼ਨ ਕੀਤੇ ਜਾਣ ਤਾਂ ਜੋ ਉਨ੍ਹਾਂ ਤੋਂ ਪ੍ਰੇਰਨਾ ਲੈ ਕੇ ਮਨੁੱਖਾ ਜਨਮ ਨੂੰ ਸਫਲ ਕਰਨ ਵਾਸਤੇ ਸਹੀ ਰਸਤੇ ਦੀ ਸੋਝੀ ਪੈ ਜਾਵੇ। ਬਹੁਤ ਸਮਾਂ ਆਪਾਂ ਨੂੰ ਮਿਹਨਤ ਕਰਦਿਆਂ ਹੋ ਗਿਆ ਹੈ ਪਰ ਆਪਣੀ ਮੰਜ਼ਿਲ ਦਾ ਅਜੇ ਕੋਈ ਥਹੁ-ਪਤਾ ਨਹੀਂ ਲਗ ਰਿਹਾ। ਇੰਦ੍ਰਸੈਨ ਕਹਿਣ ਲੱਗਿਆ ਕਿ ਉਹਦਾ ਅਤਾ-ਪਤਾ ਤਾਂ ਕੋਈ ਨਹੀਂ ਹੈ। ਜਿਵੇਂ ਹਵਾ ਚਲਦੀ ਹੈ, ਉਸਦਾ ਕੋਈ ਪਤਾ ਨਹੀਂ ਲਗਦਾ ਕਿ ਕਿਧਰ ਨੂੰ ਜਾਂਦੀ ਹੈ। ਇਸੇ ਤਰ੍ਹਾਂ ਉਹ ਮਹਾਂਪੁਰਸ਼ ਵੀ ਇਕ ਜਗ੍ਹਾ ਟਿਕ ਕੇ ਨਹੀਂ ਬਹਿੰਦਾ। ਉਹ ਤਾਂ ਦੁਖੀਆਂ ਦੀਆਂ ਪੁਕਾਰਾਂ ਸੁਣਦਾ ਹੈ, ਜਿਧਰੋਂ ਪੁਕਾਰ ਆਉਂਦੀ ਹੈ, ਉਸੇ ਪਾਸੇ ਵੱਲ ਚੱਲ ਪੈਂਦਾ ਹੈ ਅਤੇ ਉਥੇ ਪਹੁੰਚ ਕੇ ਦੁੱਖ ਦੀ ਨਵਿਰਤੀ ਕਰਨੀ ਉਸਦਾ ਪਰਮ ਮਨੋਰਥ ਹੁੰਦਾ ਹੈ। ਇਸ ਤਰ੍ਹਾਂ ਮੇਰੇ ਮਨ ਵਿਚ ਤਾਂ ਇਕ ਆਸ ਬੱਝ ਗਈ ਹੈ - ਕੁਝ ਦਿਨਾਂ ਤੋਂ, ਕਿ ਉਹ ਸਾਡੇ ਕੋਲ ਵੀ ਜ਼ਰੂਰ ਇਕ ਦਿਨ ਪਹੁੰਚੇਗਾ ਅਤੇ ਕੋਈ ਨਾ ਕੋਈ ਰਾਹ ਸਾਨੂੰ ਜ਼ਰੂਰ ਦਿਖਾਏਗਾ। ਭਾਈ ਝੰਡਾ ਜੀ ਕਹਿਣ ਲੱਗਿਆ, ਇੰਦਰਸੈਨ! ਤੇਰਾ ਬੋਲਣਾ ਮੁਬਾਰਕ ਹੋਵੇ, ਤੇਰੇ ਇਹ ਸ਼ਬਦ ਸੱਤ ਹੋਣ ਤੇ ਸਾਡੇ ਸੁੱਤੇ ਪਏ ਭਾਗ ਜਾਗ ਪੈਣ। ਜਦੋਂ ਦੇ ਆਪਾਂ ਏਸ ਰਸਤੇ ਤੇ ਚੱਲਣ ਲੱਗੇ ਹਾਂ, ਭਜਨ ਕਰਨ ਲੱਗੇ ਹਾਂ, ਲੋਕ ਤਾਂ ਇਹ ਕਹਿੰਦੇ ਨੇ ਕਿ ਇਹ ਤਾਂ ਬਹੁਤ ਵੱਡੇ ਸਾਧੂ ਹਨ, ਵੱਡੇ ਸੰਤ ਹਨ, ਬਹੁਤ ਤਪੱਸਿਆ ਕਰਦੇ ਹਨ। ਜਦੋਂ ਆਪਾਂ ਹਠ ਯੋਗ ਕਰਦੇ ਸੀ, ਕਿੰਨੇ ਔਖੇ ਹੁੰਦੇ ਸੀ, ਨੇਤੀ, ਧੋਤੀ, ਬਸਤੀ, ਕਪਾਲੀ, ਤ੍ਰਾਟਕ ਆਦਿ ਕਰਦੇ ਸੀ। ਫੇਰ ਆਪਾਂ ਅਸ਼ਟਾਂਗ ਯੋਗ ਕਰਿਆ, ਉਸ ਵੇਲੇ ਦਾ ਵੀ ਸਾਰਿਆਂ ਨੂੰ ਪਤਾ ਹੈ। ਲਗਨ ਤਾਂ ਆਪਾਂ ਨੂੰ ਅੰਦਰੋਂ ਲੱਗੀ ਹੋਈ ਹੈ ਪਰ ਕਿਸੇ ਕਿਨਾਰੇ ਤਾਂ ਪਹੁੰਚ ਨਹੀਂ ਸਕੇ ਨਾ। ਸੋ ਮੇਰਾ ਮਨ ਸ਼ਾਹਦੀ ਭਰਦਾ ਹੈ ਕਿ ਉਹ ਜ਼ਰੂਰ ਆਉਣਗੇ ਅਤੇ ਅਸਾਡੇ ਲਈ ਮਾਰਗ ਦਰਸ਼ਨ ਜ਼ਰੂਰ ਕਰਨਗੇ।

ਏਧਰ ਗੁਰੂ ਨਾਨਕ ਪਾਤਸ਼ਾਹ ਸੰਸਾਰ ਦਾ ਉਧਾਰ ਕਰਦੇ-ਕਰਦੇ ਮਰਦਾਨੇ ਨੂੰ ਕਹਿਣ ਲੱਗੇ, ਮਰਦਾਨਿਆਂ! ਚੱਲ ਬਈ ਆਪਾਂ ਨੂੰ ਸਮੁੰਦਰ ਦੇ ਰੁਖ ਨੂੰ ਜਾਣ ਦਾ ਹੁਕਮ ਆ ਗਿਆ ਹੈ। ਮਰਦਾਨੇ ਨੂੰ ਨਾਲ ਲੈ ਕੇ ਹੇਠਾਂ ਨੂੰ ਦੱਖਣ ਦਿਸ਼ਾ ਨੂੰ ਚਲ ਪਏ। ਕਿੰਨੇ ਹੀ ਦਿਨ ਚਲਦੇ ਰਹੇ, ਅਖੀਰ ਉਥੇ ਹੀ ਆ ਗਏ ਜਿਥੇ ਸੁਦਰਸੈਨ ਰਾਜਾ ਸੀ। ਮਹਾਰਾਜ ਕਹਿਣ ਲੱਗੇ, 'ਮਰਦਾਨਿਆਂ! ਮੈਂ ਅਤੇ ਭਾਈ ਬਾਲਾ ਐਥੇ ਬੈਠਦੇ ਹਾਂ,

ਕਈ ਦਿਨਾਂ ਦਾ ਆਪਾਂ ਸਫਰ ਕੀਤਾ ਹੈ, ਤੂੰ ਜਾ ਕੇ ਪ੍ਰਸ਼ਾਦ ਪਾਣੀ ਛਕ ਆ। ਕਹਿਣ ਲੱਗਾ, ਸੱਚੇ ਪਾਤਸ਼ਾਹ ਮੈਂ ਪ੍ਰਸ਼ਾਦਾ ਕਿਵੇਂ ਛਕਾਂ? ਇਹ ਤਾਂ ਇਲਾਕਾ ਹੀ ਹੋਰ ਤਰ੍ਹਾਂ ਦਾ ਹੈ। ਜਦੋਂ ਮੇਰਾ ਪਤਾ ਲਗਦਾ ਹੈ ਕਿ ਮੈਂ ਇਸਲਾਮ ਨਾਲ ਸਬੰਧ ਰਖਦਾ ਹਾਂ ਤਾਂ ਮੇਰੇ ਨੇੜੇ ਵੀ ਨਹੀਂ ਕੋਈ ਆਉਂਦਾ, ਕੋਈ ਕੁਛ ਦਿੰਦਾ ਵੀ ਨਹੀਂ, ਕੋਈ ਮੇਰੇ ਨਾਲ ਗੱਲ ਕਰਨ ਨੂੰ ਤਿਆਰ ਨਹੀਂ ਹੁੰਦਾ। ਪਾਤਸ਼ਾਹ! ਕਿਹੋ ਜਿਹੇ ਦੇਸ਼ ਵਿਚ ਆ ਗਏ ਆਪਾਂ। ਏਥੇ ਤਾਂ ਕੋਈ ਬਾਤ ਵੀ ਨਹੀਂ ਕਰਦਾ - ਮੈਨੂੰ ਦੇਖ ਕੇ, ਪ੍ਰਸ਼ਾਦਾ ਛਕਾਉਣਾ ਤਾਂ ਇਕ ਪਾਸੇ ਰਹਿ ਗਿਆ। ਬੜੇ ਤਰਲੇ ਕੀਤਿਆਂ ਕੋਈ ਦੇ ਦੇਵੇ ਤਾਂ ਭਾਵੇਂ ਦੇ ਦੇਵੇ। ਮਹਾਰਾਜ ਕਹਿੰਦੇ, ਮਰਦਾਨਿਆਂ! ਤੂੰ ਇਉਂ ਕਰ, ਇਥੇ ਇਕ ਭਾਈ ਝੰਡਾ ਹੈ - ਪਾਖਰ ਬੇਢੀ ਦਾ ਲੜਕਾ, ਉਹ ਤਰਖਾਣਾ ਕੰਮ ਕਰਦਾ ਹੈ, ਬੜਾ ਸੱਚਾ ਸੁੱਚਾ ਪ੍ਰੇਮੀ ਹੈ। ਤੂੰ ਉਹਦਾ ਘਰ ਪੁੱਛ ਕੇ ਚਲਿਆ ਜਾਹ। ਮਹਾਰਾਜ, ਮੈਨੂੰ ਤਾਂ ਘਰ ਵੀ ਨਹੀਂ ਕਿਸੇ ਨੇ ਦੱਸਣਾ। ਮਹਾਰਾਜ ਕਹਿੰਦੇ, ਮਰਦਾਨਿਆਂ ਤੂੰ ਬਚਨ ਮੰਨ ਕੇ ਚਲਿਆ ਜਾਹ, ਤੈਨੂੰ ਘਰ ਭੀ ਦੱਸ ਦੇਣਗੇ ਅਤੇ ਝੰਡੇ ਬਾਢੀ ਦੇ ਘਰ ਆਪ ਛੱਡ ਕੇ ਆਉਣਗੇ। ਆਪਾਂ ਨਿਰੰਕਾਰ ਦੇ ਚਾਕਰ ਹਾਂ, ਆਪਣੇ ਚਾਕਰਾਂ ਦੀ ਉਸ ਨੂੰ ਆਪ ਲਾਜ ਰੱਖਣ ਦੀ ਬਾਣ ਹੈ। ਕੋਈ ਫਿਕਰ ਨਾ ਕਰੀਂ।

ਗੁਰੂ ਨਾਨਕ ਪਾਤਸ਼ਾਹ ਤੇ ਭਾਈ ਬਾਲਾ ਉਥੇ ਰਹਿ ਜਾਂਦੇ ਨੇ, ਭਾਈ ਬਾਲਾ ਚੌਰ ਕਰਦਾ ਹੈ, ਬੜੀ ਸ਼ਰਧਾ ਹੈ ਉਸਨੂੰ, ਚੁੱਪ ਕਰਕੇ ਬਹੁਤ ਸ਼ਾਂਤੀ ਨਾਲ ਰਹਿੰਦਾ ਹੈ। ਮਹਾਰਾਜ ਆਪ ਆਪਣੀ ਮੌਜ ਵਿਚ ਰਹਿੰਦੇ ਨੇ, ਕਦੇ ਸਮਾਧੀ ਸਥਿਤ ਹੋ ਜਾਂਦੇ ਨੇ, ਕਦੇ ਬਚਨ ਕਰਨ ਲਗ ਜਾਂਦੇ ਨੇ ਜੇ ਸੰਗਤਾਂ ਆ ਜਾਣ। ਪਰ ਇਥੇ ਅਜੇ ਤੱਕ ਕੋਈ ਸੰਗਤ ਨਹੀਂ ਸੀ ਪਹੁੰਚੀ। ਦੋ ਚਾਰ ਦਿਨ ਇਥੇ ਆਇਆਂ ਨੂੰ ਲੰਘ ਚੁਕੇ ਨੇ। ਉਧਰ ਮਰਦਾਨਾ ਭਾਈ ਝੰਡੇ ਦਾ ਘਰ ਪੁੱਛਦਾ ਜਾਂਦਾ ਹੈ ਪਰ ਕੁਝ ਪਤਾ ਨਹੀਂ ਲਗਦਾ ਕਿ ਕਿਹੜਾ ਹੈ। ਸ਼ਹਿਰ ਕਾਫੀ ਵੱਡਾ ਹੈ, ਅਖੀਰ ਇਕ ਰਾਜਸੀ ਲਿਬਾਸ ਪਹਿਨੇ ਹੋਏ, ਜਿਵੇਂ ਕੋਈ ਸ਼ਹਿਜ਼ਾਦਾ ਹੋਵੇ, ਐਸ ਤਰ੍ਹਾਂ ਘੋੜੇ ਤੇ ਚੜ੍ਹਿਆ ਹੋਇਆ ਕੋਈ ਜਾ ਰਿਹਾ ਹੈ, ਨਾਲ ਬਹੁਤ ਸਾਰੇ ਬੰਦੇ ਨੇ। ਐਸ ਤਰ੍ਹਾਂ ਪ੍ਰਤੀਤ ਦਿੰਦਾ ਹੈ ਕਿ ਕਿਸੇ ਕੰਮ ਨੂੰ ਬੰਦਿਆਂ ਨੂੰ ਨਾਲ ਲਈ ਜਾ ਰਿਹਾ ਹੈ। ਉਥੇ ਭਾਈ ਮਰਦਾਨੇ ਨੇ ਇਸ ਨੂੰ ਵੇਖ ਕੇ ਸਤਿ ਕਰਤਾਰ ਦੀ ਆਵਾਜ਼ ਦਿਤੀ। ਉਹ ਵੀ ਰੁਕ ਗਿਆ ਤੇ ਮਰਦਾਨੇ ਦੇ ਨੇੜੇ ਆ ਗਿਆ। ਸੋਚਣ ਲੱਗਿਆ ਕਿ ਇਸ ਕਿਸਮ ਦੇ ਲਿਬਾਸ ਵਾਲੇ ਬੰਦੇ ਤਾਂ ਇਥੇ ਦੇਖੇ ਨਹੀਂ ਕਦੇ, ਇਹਦੀ ਬੋਲੀ ਬਹੁਤ ਦੂਰ ਦੀ ਹੈ, ਮਧੁਰ ਦੇਸ਼ ਦੀ ਬੋਲੀ ਹੈ ਇਹ; ਪੰਜਾਬ ਨੂੰ ਉਦੋਂ ਮਧੁਰ ਦੇਸ਼ ਕਹਿੰਦੇ ਹੁੰਦੇ ਸੀ। ਉਹਨੇ ਵੀ ਆਵਾਜ਼ ਦਿਤੀ ਤੇ ਕਹਿਣ ਲੱਗਿਆ, ਪਰਦੇਸੀਓ! ਕਿਸ ਤਰ੍ਹਾਂ ਤੁਸੀਂ ਏਥੇ ਦਰਸ਼ਨ ਦੇ ਰਹੇ ਹੋ; ਕੋਈ ਕਾਰਜ ਹੈ? ਕਹਿੰਦਾ, ਹਾਂ, ਪ੍ਰਮੇਸ਼ਰ ਤੇਰਾ ਰਾਖਾ ਹੋਵੇ। ਮੈਂ ਝੰਡੇ ਦਾ ਘਰ ਪੁੱਛਦਾ ਫਿਰਦਾ ਹਾਂ, ਉਹਨੂੰ ਝੰਡਾ ਬਾਢੀ ਕਹਿੰਦੇ ਨੇ, ਪਾਖਰ ਉਹਦੇ ਪਿਤਾ ਦਾ ਨਾਂ ਹੈ। ਉਹ ਕਹਿਣ ਲੱਗਿਆ, ਤੈਨੂੰ ਕਾਫੀ ਖੇਚਲ ਹੋਣੀ ਹੈ ਕਿਉਂਕਿ ਰਸਤੇ ਵਿਚ ਕਈ ਭੁਲ ਭੁਲਾਈਆਂ, ਮੋੜ ਆਉਂਦੇ ਨੇ। ਮੈਂ ਤੇਰੇ ਨਾਲ ਚਲਦਾ ਹਾਂ ਤੇ ਤੁਹਾਨੂੰ ਭਾਈ ਝੰਡੇ ਦੇ ਘਰ ਪਹੁੰਚਾ ਦਿੰਦਾ ਹਾਂ। ਉਸਨੇ ਆਪਣੇ ਨਾਲ ਦੇ ਸੇਵਕ ਨੂੰ ਕਿਹਾ ਕਿ ਇਹ ਕੋਈ ਭਲਾ ਪੁਰਸ਼ ਲਗਦਾ ਹੈ, ਇਹ ਮੇਰੇ ਮਿੱਤਰ ਕੋਲ ਜਾ ਰਿਹਾ ਹੈ। ਇਹਦੇ ਚਿਹਰੇ-ਮੋਹਰੇ ਤੋਂ ਤਾਂ ਇਉਂ ਲਗਦਾ ਹੈ ਕਿ ਇਹਦੇ ਅੰਦਰ ਕੋਈ ਨਾਮ ਦਾ ਰੰਗ ਗੁਪਤ ਵਰਤ ਰਿਹਾ ਹੈ, ਕੋਈ ਅਮੀਰ ਹੈ - ਅੰਦਰਲੇ ਨਾਮ ਦਾ ਧਨੀ। ਇਹ ਅਵੱਗਿਆ ਮੈਂ ਨਹੀਂ ਕਰਨਾ ਚਾਹੁੰਦਾ ਕਿ ਇਹ ਘਰ ਪੁੱਛਦਾ ਭਟਕਦਾ ਫਿਰੇ। ਤੂੰ ਮੇਰਾ ਘੋੜਾ ਫੜ ਲੈ ਤੇ ਐਥੇ ਹੀ ਰਹੀਂ, ਮੈਂ ਇਨ੍ਹਾਂ ਨੂੰ ਘਰ ਦੱਸ ਕੇ ਆਇਆ ਕਿਉਂਕਿ ਮੈਨੂੰ ਵੀ ਬਹੁਤ ਕੰਮ ਹਨ, ਮੈਂ ਵੀ ਜਲਦੀ ਜਾਣਾ ਹੈ।

ਭਾਈ ਝੰਡੇ ਦੇ ਘਰ ਜਾ ਕੇ ਆਵਾਜ਼ ਦਿਤੀ, ਭਾਈ ਝੰਡਿਆ! ਆਹ ਤੁਹਾਡਾ ਮਹਿਮਾਨ ਆਇਆ ਹੈ, ਤੁਹਾਡਾ ਘਰ ਪੁੱਛਦਾ ਫਿਰਦਾ ਸੀ ਤੇ ਮੈਂ ਸੁਣ ਲਿਆ, ਇਸ ਕਰਕੇ ਤੁਹਾਡੇ ਪਾਸ ਛੱਡਣ ਆਇਆ ਹਾਂ। ਤੁਸੀਂ ਹੁਣ ਬੈਠ ਕੇ ਗੱਲਾਂ ਬਾਤਾਂ ਕਰੋ ਤੇ ਮੈਨੂੰ ਆਗਿਆ ਦਿਉ, ਮੈਂ ਚਲਦਾ ਹਾਂ। ਭਾਈ ਝੰਡਾ ਹੈਰਾਨ ਹੋ ਰਿਹਾ ਹੈ ਕਿ ਇਹ ਤਾਂ ਕੋਈ ਪ੍ਰਦੇਸੀ ਬੰਦਾ ਹੈ, ਮੈਂ ਤਾਂ ਇਸ ਨੂੰ ਜਾਣਦਾ ਨਹੀਂ, ਨਾ ਕਦੇ ਪਹਿਲਾਂ ਦੇਖਿਆ ਹੈ। ਇਹਦੀ ਬੋਲੀ ਵੀ ਕਿਸੇ ਦੂਰ ਦੇਸ਼ ਦੀ ਹੈ। ਬਹੁਤ ਹੀ ਸੰਕੋਚ ਨਾਲ ਗੱਲ ਕਰ ਰਿਹਾ ਹੈ, ਟਾਵੇਂ-ਟਾਵੇਂ ਚੁਣਵੇਂ ਅੱਖਰ ਬੋਲ ਰਿਹਾ ਹੈ, ਭਲਾ ਪੁਰਸ਼ ਲਗਦਾ ਹੈ ਪਰ ਸਮਝ ਵਿਚ ਨਹੀਂ ਆ ਰਿਹਾ ਕਿ ਇਹ ਕੌਣ ਹੋਇਆ, ਕਿਥੋਂ ਆਇਆ ਹੋਵੇਗਾ ਅਤੇ ਇਸ ਦਾ ਮੇਰੇ ਕੋਲ ਆਉਣ ਦਾ ਕੀ ਪ੍ਰਯੋਜਨ ਹੋਵੇਗਾ।

ਉਸ ਵੇਲੇ ਭਾਈ ਝੰਡਾ ਉਸਨੂੰ ਆਦਰ ਸਤਿਕਾਰ ਨਾਲ ਅੰਦਰ ਲੈ ਗਿਆ ਅਤੇ ਬਹੁਤ ਹੈਰਾਨ ਹੋ ਰਿਹਾ ਹੈ। ਮਰਦਾਨਾ ਕਿਉਂਕਿ ਹਰ ਰੋਜ਼ ਹੀ ਏਸ ਤਰ੍ਹਾਂ ਦੇ ਬੰਦਿਆਂ ਨੂੰ ਮਿਲਦਾ ਸੀ, ਉਹ ਕਹਿਣ ਲੱਗਿਆ ਕਿ ਭਾਈ ਝੰਡਾ! ਤੂੰ ਹੈਰਾਨ ਨਾ ਹੋ। ਭਾਈ ਝੰਡੇ ਨੇ ਪੁੱਛਿਆ ਕਿ ਤੇਰਾ ਨਾਉਂ ਕੀ ਹੈ? ਉਸ ਨੇ ਜਵਾਬ ਦਿੱਤਾ ਕਿ ਮੇਰਾ ਨਾਂ ਮਰਦਾਨਾ ਹੈ, ਮੈਂ ਗੁਰੂ ਨਾਨਕ ਦਾ ਢਾਡੀ ਹਾਂ। ਭਾਈ ਮਰਦਾਨਾ! ਮੈਂ ਤਾਂ ਤੈਨੂੰ ਨਹੀਂ ਜਾਣਦਾ। ਮਰਦਾਨਾ ਕਹਿਣ ਲੱਗਿਆ ਕਿ ਭਾਈ ਝੰਡਾ, ਮੈਂ ਵੀ ਤੈਨੂੰ ਨਹੀਂ ਜਾਣਦਾ ਪਰ ਮੇਰੇ ਗੁਰੂ ਤੈਨੂੰ ਜਾਣਦੇ ਨੇ। ਭਾਈ ਮਰਦਾਨਾ! ਉਹ ਪਹਿਲਾਂ ਕਦੇ ਇਥੇ ਆਏ ਨੇ? ਉਹ ਮੈਨੂੰ ਕਿਵੇਂ ਜਾਣਦੇ ਨੇ? ਝੰਡਿਆ! ਉਹ ਪਹਿਲਾਂ ਇਥੇ ਕਦੇ ਵੀ ਨਹੀਂ ਆਏ ਪਰ ਫੇਰ ਵੀ ਉਹ ਤੈਨੂੰ ਚੰਗੀ ਤਰ੍ਹਾਂ ਜਾਣਦੇ ਨੇ, ਉਨ੍ਹਾਂ ਨੇ ਹੀ ਮੈਨੂੰ ਤੇਰਾ ਨਾਉਂ ਦੱਸਿਆ ਹੈ ਅਤੇ ਮੈਂ ਪੁਛਦਾ ਪੁਛਦਾ ਤੁਹਾਡੇ ਤੱਕ ਪਹੁੰਚਿਆ ਹਾਂ। ਭਾਈ ਝੰਡਾ ਕਹਿਣ ਲਗਿਆ ਕਿ ਭਾਈ ਮਰਦਾਨਾ, ਤੂੰ ਮੇਰੀ ਗੱਲ ਦਾ ਗੁੱਸਾ ਨਾ ਕਰੀਂ ਕਿਉਂਕਿ ਇਥੇ ਬਹੁਤ ਸਾਰੇ ਭੇਖੀ ਲੋਕ ਆਉਂਦੇ ਨੇ, ਨਾਂ ਬਗੈਰਾ ਪੁੱਛ ਕੇ ਖੂਬ ਗੱਲਾਂ ਬਾਤਾਂ ਕਰਦੇ ਨੇ, ਫਿਰ ਧੋਖਾ ਦਿੰਦੇ ਨੇ, ਠੱਗੀਆਂ ਮਾਰਦੇ ਨੇ। ਸੋ ਜੋ ਅੱਗ ਦਾ ਜਲਿਆ ਹੁੰਦਾ ਹੈ, ਉਹ ਟਟਹਿਣੇ ਤੋਂ ਵੀ ਡਰਦਾ ਹੈ। ਤੂੰ ਮੇਰੀ ਗੁਸਤਾਖੀ ਮਾਫ ਕਰੀਂ। ਮੈਂ ਇਹ ਗੱਲ ਇਸ ਕਰਕੇ ਕੀਤੀ ਹੈ ਕਿ ਅੱਜ ਦੇ ਸਮੇਂ ਦੇ ਅੰਦਰ ਇਹ ਗੱਲਾਂ ਆਮ ਹੁੰਦੀਆਂ ਨੇ, ਲੋਕ ਧੋਖਾ ਦੇ ਕੇ ਲੁੱਟਾਂ-ਖੋਹਾਂ ਕਰਦੇ ਹਨ, ਇਥੋਂ ਤੱਕ ਕਿ ਬੰਦੇ ਨੂੰ ਮਾਰਨ ਤੋਂ ਵੀ ਨਹੀਂ ਡਰਦੇ ਤੇ ਘਰ ਬਾਰ ਲੁੱਟ ਕੇ ਲੈ ਜਾਂਦੇ ਹਨ। ਪਰ ਮੈਨੂੰ ਤੂੰ ਇਉਂ ਦੱਸ ਕਿ ਗੁਰੂ ਨਾਨਕ ਮੈਨੂੰ ਕਿਵੇਂ ਜਾਣਦੇ ਨੇ?

ਮਰਦਾਨਾ ਕਹਿਣ ਲੱਗਿਆ, ਭਾਈ ਝੰਡਾ! ਮੇਰੇ ਸਤਿਗੁਰੂ ਇਸ ਸੰਸਾਰ ਵਿਚ ਪੂਰਨ ਆਏ ਨੇ, ਉਹ ਸਭ ਕੁਝ ਜਾਣਦੇ ਨੇ, ਕੋਈ ਚੀਜ਼ ਉਨ੍ਹਾਂ ਤੋਂ ਭੁੱਲੀ ਹੋਈ ਨਹੀਂ ਹੈ, ਉਹ ਤ੍ਰਿਕਾਲ ਦਰਸ਼ੀ ਨੇ। ਉਨ੍ਹਾਂ ਨੇ ਤਾਂ ਬਹੁਤ ਦੂਰ ਬੈਠਿਆਂ ਨੇ

ਹੀ ਤੁਹਾਡੀ ਪਛਾਣ ਕਰ ਲਈ ਸੀ ਤੇ ਉਨ੍ਹਾਂ ਨੇ ਕਿਹਾ ਸੀ ਕਿ ਭਾਈ ਮਰਦਾਨਾ, ਇਥੋਂ ਬਹੁਤ ਦੂਰ ਪ੍ਰਮੇਸ਼ਰ ਦੇ ਪਿਆਰ ਵਾਲੇ ਪ੍ਰੇਮੀ ਰਹਿੰਦੇ ਨੇ, ਉਹ ਬਹੁਤ ਭਜਨ ਬੰਦਗੀ ਕਰਦੇ ਨੇ ਪਰ ਉਨ੍ਹਾਂ ਨੂੰ ਰਾਹ ਨਹੀਂ ਲੱਭ ਰਿਹਾ, ਕੋਈ ਸੇਧ ਦੇਣ ਵਾਲਾ ਉਨ੍ਹਾਂ ਨੂੰ ਨਹੀਂ ਮਿਲ ਰਿਹਾ। ਉਨ੍ਹਾਂ ਦੇ ਅੰਦਰ ਵੀ ਇਸ ਗੱਲ ਦੀ ਆਸ ਲੱਗੀ ਹੋਈ ਹੈ ਕਿ ਕੋਈ ਪੂਰਨ ਮਹਾਂਪੁਰਸ਼ ਮਿਲ ਜਾਵੇ, ਰਸਤਾ ਦੱਸਣ ਵਾਲਾ ਮਿਲ ਜਾਵੇ। ਸੋ ਉਹ ਸਾਡੀ ਇੰਤਜ਼ਾਰ ਕਰ ਰਹੇ ਨੇ, ਆਪਾਂ ਉਥੇ ਜਾਣਾ ਹੈ। ਭਾਈ ਝੰਡਾ ਕਹਿਣ ਲੱਗਿਆ, "ਬਲਿਹਾਰ! ਭਾਈ ਮਰਦਾਨਾ, ਬਲਿਹਾਰ! ਤੂੰ ਤਾਂ ਐਹੋ ਜਿਹੇ ਸ਼ੁਭ ਬਚਨ ਕੀਤੇ ਨੇ, ਮੈਨੂੰ ਤਾਂ ਹੌਸਲਾ ਹੋ ਗਿਆ ਹੈ, ਮੇਰਾ ਮਨ ਤਾਂ ਫੁੱਲ ਦੀ ਤਰ੍ਹਾਂ ਖਿੜ ਗਿਆ ਹੈ, ਹੁਣ ਤਾਂ ਸਾਡੀਆਂ ਆਸਾਂ ਪ੍ਰਮੇਸ਼ਰ ਨੇ ਪੂਰੀਆਂ ਕਰ ਦੇਣੀਆਂ ਨੇ। ਤੇਰੀਆਂ ਗੱਲਾਂ ਸੁਣ ਕੇ ਮੈਨੂੰ ਇਤਨੀ ਖੁਸ਼ੀ ਹੋਈ ਹੈ ਕਿ ਮੈਂ ਸ਼ਬਦਾਂ ਦੇ ਨਾਲ ਤੈਨੂੰ ਦੱਸ ਨਹੀਂ ਸਕਦਾ। ਹੁਣ ਮੈਨੂੰ ਲਗਦਾ ਹੈ ਕਿ ਉਹ ਸਾਡੇ ਵਾਸਤੇ ਹੀ ਆਏ ਨੇ ਪਰ ਪਿਆਰਿਆ! ਮੈਂ ਜੋ ਪਹਿਲਾਂ ਆਪਣੇ ਮਨ ਦੇ ਭਾਵ ਪ੍ਰਗਟ ਕੀਤੇ ਸਨ, ਮੈਂ ਉਨ੍ਹਾਂ ਦੀ ਖਿਮਾਂ ਮੰਗਦਾ ਹਾਂ। ਮੈਨੂੰ ਨਹੀਂ ਸੀ ਪਤਾ ਕਿ ਇਹ ਤਾਂ ਸਾਨੂੰ ਹੀ ਤਾਰਨ ਵਾਸਤੇ, ਸਾਡੇ ਭਲੇ ਵਾਸਤੇ ਕਿਤਨੀ ਦੂਰੋਂ ਚੱਲ ਕੇ, ਸਾਡੇ ਮਨ ਦੀ ਪੁਕਾਰ ਸੁਣ ਕੇ ਇਥੇ ਪਹੁੰਚੇ ਨੇ। ਮੈਨੂੰ ਆਪਣੀ ਜ਼ੁਬਾਨ ਤੋਂ ਬੋਲੇ ਕੌੜੇ ਬੋਲਾਂ ਦਾ ਬਹੁਤ ਪਛਤਾਵਾ ਹੋ ਰਿਹਾ ਹੈ, ਮੈਨੂੰ ਮੁਆਫ ਕਰੀਂ। ਭਾਈ ਮਰਦਾਨਾ, ਤੂੰ ਇਉਂ ਦੱਸ ਕਿ ਉਨ੍ਹਾਂ ਦੀ ਕ੍ਰਿਆ ਕੀ ਹੈ।" "ਭਾਈ ਝੰਡਾ, ਕ੍ਰਿਆ ਤਾਂ ਉਨ੍ਹਾਂ ਦੀ ਇਹੀ ਹੈ ਕਿ ਇਸ ਸੰਸਾਰ ਦੇ ਅੰਦਰ ਜਿਥੇ ਵੀ ਕੋਈ ਰੁਕਿਆ ਹੋਇਆ ਹੈ - ਪਿਛਲੇ ਯੁੱਗਾਂ ਦਾ, ਜਿਸਨੂੰ ਕੋਈ ਰਸਤਾ ਨਹੀਂ ਮਿਲ ਰਿਹਾ, ਉਸ ਨੂੰ ਤਾਰਨਾ, ਰਸਤਾ ਦਿਖਾ ਕੇ ਉਸ ਨੂੰ ਸੰਸਾਰ ਸਮੁੰਦਰ ਤੋਂ ਪਾਰ ਕਰ ਦੇਣਾ। ਭਾਈ ਝੰਡਾ, ਉਹ ਤੈਨੂੰ ਹੁਣ ਦੇ ਨਹੀਂ ਜਾਣਦੇ, ਉਹ ਤਾਂ ਤੈਨੂੰ ਪਿਛਲੇ ਜਨਮ ਤੋਂ ਹੀ ਜਾਣਦੇ ਨੇ ਬਲਕਿ ਉਸ ਤੋਂ ਵੀ ਪਹਿਲਾਂ ਦੇ ਜਾਣਦੇ ਨੇ। ਉਨ੍ਹਾਂ ਨੇ ਤਾਂ ਮੈਨੂੰ ਇਹ ਕਿਹਾ ਸੀ ਕਿ ਉਹ ਕਈ ਯੁਗਾਂ ਦੇ ਰੁਕੇ ਹੋਏ ਨੇ ਤੇ ਹੁਣ ਕਲਜੁਗ ਵਿਚ ਆ ਗਏ ਨੇ ਤੇ ਆਪਾਂ ਹੁਣ ਉਨ੍ਹਾਂ ਪਾਸ ਚਲਣਾ ਹੈ। ਸੋ ਏਸ ਕਰਕੇ ਉਨ੍ਹਾਂ ਨੇ ਮੈਨੂੰ ਤੇਰੇ ਕੋਲ ਭੇਜਿਆ ਹੈ।" "ਭਾਈ ਮਰਦਾਨਾ, ਹੁਣ ਮੇਰੇ ਵਾਸਤੇ ਕੀ ਹੁਕਮ ਹੈ?" ਕਹਿਣ ਲੱਗਿਆ, ਝੰਡਾ ਜੀ! ਹੁਕਮ ਤਾਂ ਇਹ ਹੈ ਕਿ ਗੁਰੂ ਨਾਨਕ ਸਾਹਿਬ ਨੇ ਤੁਹਾਨੂੰ ਬੁਲਾਇਆ ਹੈ। ਤੁਸੀਂ ਜਲਦੀ ਨਾਲ ਤਿਆਰ ਹੋ ਕੇ ਮੇਰੇ ਨਾਲ ਚਲੋ।" "ਫੇਰ ਪਰਸ਼ਾਦਾ ਪਾਣੀ?" ਮਰਦਾਨਾ ਕਹਿੰਦਾ, "ਪ੍ਰਸ਼ਾਦਾ ਤਾਂ ਮੈਂ ਵੀ ਨਹੀਂ ਛਕਿਆ, ਉਨ੍ਹਾਂ ਨੇ ਵੀ ਕਈ ਦਿਨ ਤੋਂ ਨਹੀਂ ਛਕਿਆ। ਉਹ ਆਪ ਤਾ ਪੌਣਅਹਾਰੀ ਨੇ, ਕੋਈ ਪ੍ਰੇਮੀ ਲੈ ਕੇ ਆ ਜਾਵੇ ਤਾਂ ਛਕ ਲੈਂਦੇ ਨੇ, ਨਹੀਂ ਤਾਂ ਭਜਨ ਵਿਚ ਹੀ ਲੀਨ ਰਹਿੰਦੇ ਨੇ, ਕਈ-ਕਈ ਦਿਨ ਪ੍ਰਸ਼ਾਦਾ ਛਕਣ ਤੋਂ ਬਿਨਾਂ ਭੁਖੇ ਹੀ ਲੰਘ ਜਾਂਦੇ ਨੇ।" ਹੁਣ ਇਥੇ ਕਈ ਪ੍ਰੇਮੀਆਂ ਦੇ ਮਨ ਵਿਚ ਇਹ ਖਿਆਲ ਹੋ ਜਾਂਦਾ ਹੈ ਕਿ ਰੋਟੀ ਖਾਧੇ ਤੋਂ ਬਗੈਰ ਵੀ ਸਰ ਜਾਂਦਾ ਹੈ? ਸਾਧ ਸੰਗਤ ਜੀ, ਜੋ ਨਾਮ ਦਾ ਰਸ ਹੈ, ਉਹਦੇ ਵਿਚ ਬਹੁਤ ਜ਼ਿਆਦਾ ਸ਼ਕਤੀ ਹੈ। ਉਹ ਰਸ ਜੇ ਥੋੜ੍ਹਾ ਜਿਹਾ ਵੀ ਪ੍ਰਾਪਤ ਹੋ ਜਾਵੇ, ਉਥੇ ਭੁੱਖ, ਨੀਂਦ ਕੋਈ ਚੀਜ਼ ਰਹਿੰਦੀ ਹੀ ਨਹੀਂ। ਇਸ ਬਾਰੇ ਮਹਾਰਾਜ ਫੁਰਮਾਨ ਕਰਦੇ ਹਨ -

***ਗੁਰਮੁਖਿ ਅੰਤਰਿ ਸਹਜੁ ਹੈ ਮਨੁ ਚੜਿਆ ਦਸਵੈ ਆਕਾਸਿ॥***
***ਤਿਥੈ ਊਂਘ ਨ ਭੁਖ ਹੈ ਹਰਿ ਅੰਮ੍ਰਿਤ ਨਾਮੁ ਸੁਖ ਵਾਸੁ॥***
***ਨਾਨਕ ਦੁਖੁ ਸੁਖੁ ਵਿਆਪਤ ਨਹੀਂ ਜਿਥੈ ਆਤਮ ਰਾਮ ਪ੍ਰਗਾਸੁ॥ ਪੰਨਾ - 1414***

ਉਹਨਾਂ ਦੇ ਅੰਦਰ ਹੀ ਕੋਈ ਐਸਾ ਰਸ ਪ੍ਰਾਪਤ ਹੋ ਜਾਂਦਾ ਹੈ ਕਿ ਉਨ੍ਹਾਂ ਨੂੰ ਪ੍ਰਸ਼ਾਦੇ ਦੀ ਲੋੜ ਹੀ ਨਹੀਂ ਮਹਿਸੂਸ ਹੁੰਦੀ। ਸੋ ਭਾਈ ਝੰਡਿਆ, "ਜੇ ਮਿਲ ਜਾਵੇ ਤਾਂ ਛਕ ਲੈਂਦੇ ਨੇ। ਉਹ ਵੀ ਤਾਂ ਛਕਦੇ ਨੇ ਜੇਕਰ ਅੰਨ ਸ਼ੁਧ ਹੋਵੇ ਕਿਸੇ ਦਾ। ਜਿਥੇ ਉਨ੍ਹਾਂ ਨੂੰ ਕਿਸੇ ਦੀ ਕਮਾਈ ਵਿਚ ਕੋਈ ਖੋਟ ਨਜ਼ਰ ਆਵੇ, ਹੱਕ ਹਲਾਲ ਦੀ ਕਮਾਈ ਨਾ ਹੋਵੇ, ਉਸਨੂੰ ਅੰਗੀਕਾਰ ਨਹੀਂ ਕਰਿਆ ਕਰਦੇ। ਕਈ ਵਾਰ ਤਾਂ ਇਸੇ ਕਰਕੇ ਕਈ ਕਈ ਦਿਨ ਬਗੈਰ ਛਕਿਆਂ ਲੰਘ ਜਾਂਦੇ ਨੇ।" ਕਹਿਣ ਲੱਗਿਆ, "ਭਾਈ ਮਰਦਾਨਾ! ਕਿੰਨੀਆਂ ਕੁ ਮੂਰਤੀਆਂ ਨੇ, ਮੈਂ ਓਨਾਂ ਕੁ ਪ੍ਰਸ਼ਾਦਾ ਤਿਆਰ ਕਰਵਾ ਦਿੰਦਾ ਹਾਂ।" ਮਰਦਾਨਾ ਕਹਿੰਦਾ, "ਅੱਜ ਤਾਂ ਅਸੀਂ ਤਿੰਨ ਹੀ ਹਾਂ, ਕਈ ਵਾਰ ਤਾਂ ਬਹੁਤ ਹੋ ਜਾਂਦੇ ਹਨ। ਫੇਰ ਵੀ ਤੁਸੀਂ ਪੰਜ ਸੱਤ ਬੰਦਿਆਂ ਦਾ ਪ੍ਰਸ਼ਾਦਾ ਤਿਆਰ ਕਰਵਾ ਲਉ।" ਘਰ ਵਿਚ ਪ੍ਰਸ਼ਾਦਾ ਤਿਆਰ ਕਰਨ ਲਈ ਕਹਿ ਦਿਤਾ, ਪ੍ਰਸ਼ਾਦਾ ਤਿਆਰ ਹੋਣ ਲੱਗ ਗਿਆ ਤੇ ਉਸ ਵੇਲੇ ਕਹਿਣ ਲੱਗਿਆ, "ਭਾਈ ਮਰਦਾਨਾ! ਸਾਧੂ ਤਾਂ ਬਹੁਤ ਸੁਣੀਂਦੇ ਨੇ, ਆਉਂਦੇ ਵੀ ਬਹੁਤ ਨੇ, ਕਈਆਂ ਦੇ ਦਰਸ਼ਨ ਵੀ ਕੀਤੇ ਨੇ। ਇਹ ਕਿਤੇ ਓਹੀ ਤਾਂ ਨਹੀਂ ਜਿਨ੍ਹਾਂ ਨੇ ਭੂਮੀਏਂ ਨੂੰ ਸੁਮੱਤਿ ਦਿਤੀ ਸੀ, ਨੂਰਸ਼ਾਹ ਨੂੰ ਸਿਧੇ ਰਸਤੇ ਪਾਇਆ ਤੇ ਚਮੱਖਾ ਦੇਵੀ ਦੇ ਮੰਦਰ ਤੇ ਜਾ ਕੇ ਮਨੁੱਖਾਂ ਦੀ ਬਲੀ ਦੇਣ ਤੋਂ ਹਟਾਇਆ, ਤਾਂਤਰੀਆਂ ਨੂੰ ਗਿਆਨ ਦੇ ਕੇ ਪ੍ਰਮੇਸ਼ਰ ਦੀ ਭਗਤੀ ਵਿਚ ਲਗਾਇਆ, ਹੋਰ ਕਿੰਨਿਆਂ ਨੂੰ ਪਾਪ ਕਰਨ ਤੋਂ ਹਟਾਇਆ। ਇਹ ਕਿਤੇ ਓਹੀ ਮਹਾਂਪੁਰਸ਼ ਤਾਂ ਨਹੀਂ? ਇਹ ਓਹੀ ਸਾਧੂ ਤਾਂ ਨਹੀਂ ਜੋ ਸੰਸਾਰ ਦੇ ਉਧਾਰ ਲਈ ਇਸ ਧਰਤੀ ਤੇ ਪ੍ਰਗਟ ਹੋਇਆ ਹੈ? ਕੀ ਇਹ ਓਹੀ ਤਾਂ ਨਹੀਂ ਜਿਹਦੇ ਬਾਰੇ ਚਲਦੇ ਫਿਰਦੇ ਸਾਧੂ, ਸੰਤ, ਬਿਹੰਗਮ ਬੇਅੰਤ ਕਿਸਮ ਦੀਆਂ ਕਹਾਣੀਆਂ ਸੁਣਾਉਂਦੇ ਰਹਿੰਦੇ ਨੇ?" ਮਰਦਾਨਾ ਕਹਿੰਦਾ, "ਭਾਈ ਝੰਡਾ! ਤੇਰਾ ਅਨੁਮਾਨ ਠੀਕ ਹੈ। ਗੁਰੂ ਨਾਨਕ ਪਾਤਸ਼ਾਹ ਸੰਸਾਰ ਵਿਚ ਪ੍ਰਗਟ ਹੋਏ ਨੇ ਕਿਉਂਕਿ ਚਾਰੇ ਪਾਸੇ ਧੁੰਦ ਫੈਲ ਗਈ।" ਹਨ੍ਹੇਰਾ ਹੀ ਹਨ੍ਹੇਰਾ ਹੋ ਗਿਆ ਸੀ। ਸੱਚ ਦਾ ਕਾਲ ਪੈ ਗਿਆ ਸੀ ਤੇ ਕੂੜ ਦਾ ਪਸਾਰਾ ਹੋ ਚੁੱਕਾ ਸੀ। ਹਨ੍ਹੇਰੇ ਨੂੰ ਦੂਰ ਕਰਨਾ ਹੋਵੇ ਤਾਂ ਲਾਈਟ ਦੀ ਲੋੜ ਪੈਂਦੀ ਹੈ।" ਸਾਧਸੰਗਤ ਜੀ! ਹਨ੍ਹੇਰਾ ਹੋਵੇ ਜਾਂ ਧੁੰਦ ਪਈ ਹੋਵੇ, ਹਜ਼ਾਰ ਵਾਟ ਦਾ ਬਲਬ ਵੀ ਲਗਾ ਦੇਵੋ ਤਾਂ ਵੀ ਪ੍ਰਕਾਸ਼ ਨਹੀਂ ਹੁੰਦਾ ਕਿਉਂਕਿ ਧੁੰਦ ਪ੍ਰਕਾਸ਼ ਨੂੰ ਬਾਹਰ ਜਾਣ ਹੀ ਨਹੀਂ ਦਿੰਦੀ। ਜੇ ਹਨ੍ਹੇਰਾ ਪੈ ਜਾਵੇ ਤਾਂ ਰੋਸ਼ਨੀ ਨਾਲ ਦੂਰ ਹੋ ਜਾਇਆ ਕਰਦਾ ਹੈ। ਧੁੰਦ ਦਾ ਕੋਈ ਇਲਾਜ ਨਹੀਂ ਹੈ। ਆਪਾਂ ਦੇਖਦੇ ਹਾਂ ਕਿ ਜਦੋਂ ਸਰਦੀਆਂ ਦਾ ਮੌਸਮ ਹੁੰਦਾ ਹੈ ਤਾਂ ਕਦੇ ਕਦੇ ਸਵੇਰ ਸਮੇਂ ਇਤਨੀ ਜ਼ਿਆਦਾ ਧੁੰਦ ਆ ਜਾਂਦੀ ਹੈ ਕਿ ਪਾਸ ਖੜ੍ਹਾ ਹੋਇਆ ਬੰਦਾ ਵੀ ਨਜ਼ਰ ਨਹੀਂ ਆਉਂਦਾ। ਗੱਡੀਆਂ ਦੀਆਂ ਲਾਈਟਾਂ ਜਲਾ ਕੇ ਚਲਦੇ ਨੇ। ਦੂਸਰੇ ਪਾਸਿਓਂ ਜਦੋਂ ਗੱਡੀ ਬਿਲਕੁਲ ਨੇੜੇ ਆ ਜਾਂਦੀ ਹੈ ਤਾਂ ਨਜ਼ਰੀ ਪੈਂਦੀ ਹੈ, ਐਕਸੀਡੈਂਟ ਦਾ ਖਤਰਾ ਹੋ ਜਾਂਦਾ ਹੈ। ਜੇਕਰ ਰਾਤ ਹੋਵੇ ਤਾਂ ਲਾਈਟ ਜਲਾ ਦੇਵੋ, ਹਨ੍ਹੇਰਾ ਦੂਰ ਹੋ ਜਾਂਦਾ ਹੈ, ਪ੍ਰਕਾਸ਼ ਹੋ ਜਾਂਦਾ ਹੈ ਅਤੇ ਦੇਖਣ ਵਿਚ ਕੋਈ ਔਖ ਨਹੀਂ

ਹੁੰਦੀ। ਮਰਦਾਨਾ ਜੀ ਨੇ ਕਿਹਾ ਕਿ ਲੋਕਾਂ ਦੇ ਮਨਾਂ ਅੰਦਰ ਤਾਂ ਧੁੰਦ ਪੈ ਚੁੱਕੀ ਹੈ। ਸੋ ਮੇਰੇ ਸਤਿਗੁਰੂ ਧੁੰਦ ਨੂੰ ਦੂਰ ਕਰਨ ਦਾ ਇਲਾਜ ਕਰਦੇ ਫਿਰਦੇ ਨੇ। ਸੋ ਲੋਕਾਂ ਵਿਚ ਬੇਅੰਤ ਕਿਸਮ ਦੀਆਂ ਧਾਰਨਾਵਾਂ ਪੈਦਾ ਹੋ ਚੁੱਕੀਆਂ ਹਨ। ਲੋਕ ਤਾਂਤਰੀਆਂ ਨੂੰ, ਜੰਤਰ ਮੰਤਰ ਕਰਨ ਵਾਲਿਆਂ ਨੂੰ ਸਾਧੂ ਕਹਿਣ ਲਗ ਪਏ, ਸੰਤ ਕਹਿਣ ਲਗ ਪਏ ਜਦ ਕਿ ਉਹ ਤਾਂ ਸੰਤ-ਪੁਣੇ ਤੋਂ ਕ੍ਰੋੜਾਂ ਕੋਹ ਦੂਰ ਬੈਠੇ ਨੇ। ਲੋਕ ਭਰਮ ਗਏ, ਗਲਤ ਹੋ ਗਏ, ਭੁਲੇਖੇ ਵਿਚ ਪੈ ਗਏ। ਮੇਰੇ ਸਤਿਗੁਰੂ ਤਾਂ ਏਸ ਤਰ੍ਹਾਂ ਬਚਨ ਕਰਦੇ ਨੇ -

***ਧਾਰਨਾ - ਸਾਰੇ ਕੂੜ ਦਾ ਹੋ ਗਿਆ ਵਰਤਾਰਾ,***
***ਸੱਚ ਵਾਲਾ ਕਾਲ ਪੈ ਗਿਆ।***
***ਮੇਰੇ ਪਿਆਰੇ, ਸੱਚ ਵਾਲਾ ਕਾਲ ਪੈ ਗਿਆ - 2***
***ਸਾਰੇ ਕੂੜ ਦਾ ਹੋ ਗਿਆ ਵਰਤਾਰਾ........-2***

***ਸਚਿ ਕਾਲੁ ਕੂੜੁ ਵਰਤਿਆ ਕਲਿ ਕਾਲਖ ਬੇਤਾਲ॥***
***ਬੀਉ ਬੀਜਿ ਪਤਿ ਲੈ ਗਏ ਅਬ ਕਿਉ ਉਗਵੈ ਦਾਲਿ॥ ਪੰਨਾ - 468***

ਭਾਈ ਝੰਡਿਆ, ਮੇਰੇ ਸਤਿਗੁਰੂ ਜੀ ਫੁਰਮਾਉਂਦੇ ਨੇ ਕਿ ਮਨ ਦੇ ਅੰਦਰ ਨਿਸ਼ਚਾ ਨਹੀਂ ਰਿਹਾ। ਜਿਵੇਂ ਦਾਲ ਹੁੰਦੀ ਹੈ, ਉਸ ਨੂੰ ਧਰਤੀ ਵਿਚ ਬੀਜ ਦਿਉ, ਉਹ ਕਦੇ ਨਹੀਂ ਹਰੀ ਹੁੰਦੀ। ਇਸੇ ਤਰ੍ਹਾਂ ਜਿਹੜਾ ਟੁੱਟਿਆ ਹੋਇਆ ਮਨ ਹੈ, ਜੋ ਕਦੇ ਥਿਰ ਰਹਿੰਦਾ ਹੀ ਨਹੀਂ, ਕਦੇ ਕਿਤੇ ਚਲਾ ਗਿਆ, ਕਦੇ ਕਿਤੇ ਚਲਾ ਗਿਆ, ਇਕ ਥਾਂ ਨਹੀਂ ਲਗਦਾ, ਉਹ ਕਿਸੇ ਨਤੀਜੇ ਤੇ ਨਹੀਂ ਪਹੁੰਚਿਆ ਕਰਦਾ; ਮੇਰੇ ਸਤਿਗੁਰੂ ਨੇ ਸਾਰੀ ਜ਼ਿੰਦਗੀ ਇਨ੍ਹਾਂ ਗੱਲਾਂ ਨੂੰ ਪਰਖਿਆ ਹੈ। ਹੁਣ ਰਾਜੇ ਕਸਾਈ ਬਣ ਗਏ -

***ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ॥ ਪੰਨਾ - 145***

ਧਰਮ ਨਾਂ ਦੀ ਕੋਈ ਚੀਜ਼ ਕਿਤੇ ਰਹੀ ਹੀ ਨਹੀਂ, ਚਾਰੇ ਪਾਸੇ ਝੂਠ ਹੀ ਝੂਠ, ਪਾਪ ਹੀ ਪਾਪ ਫੈਲ ਗਿਆ, ਤੇ ਝੂਠ ਦੀ ਮੱਸਿਆ ਹੋ ਗਈ -

***ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ॥ ਪੰਨਾ - 145***

ਕੂੜ ਦਾ ਇਤਨਾ ਪ੍ਰਭਾਵ ਵਧ ਗਿਆ, ਇਤਨਾ ਹਨ੍ਹੇਰਾ ਹੋ ਗਿਆ ਕਿ ਸੱਚ ਦਾ ਚੰਦਰਮਾ ਤਾਂ ਇਸ ਦੇ ਅੰਦਰ ਕਿਤੇ ਨਜ਼ਰ ਹੀ ਨਹੀਂ ਆਉਂਦਾ, ਕੂੜ ਦੀ ਮੱਸਿਆ ਵਿਚ ਪਤਾ ਨਹੀਂ ਕਿਧਰ ਚਲਿਆ ਗਿਆ।

***ਹਉ ਭਾਲਿ ਵਿਕੁੰਨੀ ਹੋਈ॥ ਆਧੇਰੈ ਰਾਹੁ ਨ ਕੋਈ॥ ਪੰਨਾ - 145***

ਭਾਈ ਝੰਡਿਆ, ਅੰਧੇਰਾ ਪੈ ਗਿਆ, ਕੋਈ ਰਾਹ ਨਹੀਂ ਲਭਦਾ। ਨਾ ਤਾਂ ਰਾਜੇ ਵਿਚ ਸੱਚ ਹੈ, ਨਾਂ ਪਰਜਾ ਵਿਚ ਸੱਚ ਹੈ, ਨਾ ਸੰਤਾਂ ਵਿੱਚ ਸੱਚ ਹੈ, ਨਾ ਇਸਤਰੀ ਪਤੀ ਦੀ ਵਫਾਦਾਰ ਹੈ। ਜਿਹੜਾ ਪਤੀਬਰਤਾ ਦਾ ਧਰਮ ਸੀ, ਉਹ ਜਾਂਦਾ ਰਿਹਾ, ਖਤਮ ਹੋ ਗਿਆ। ਨਾ ਰਾਜਾ ਪਰਜਾ ਨੂੰ ਪਾਲਦਾ ਹੈ, ਨਾ ਪਰਜਾ ਦੀ ਰਾਜੇ ਪ੍ਰਤੀ ਕੋਈ ਵਫਾਦਾਰੀ ਹੈ; ਸਾਰੇ ਹੀ ਹਿਤ ਦੇ ਬਣ ਗਏ, ਆਪਣਾ ਹਿਤ ਸਭ ਨੂੰ ਪਿਆਰਾ ਲਗਦਾ ਹੈ ਕਿਉਂਕਿ ਕਿਸੇ ਨੂੰ ਵੀ ਕਿਸੇ ਤੇ ਨਿਸ਼ਚਾ ਨਹੀਂ ਰਿਹਾ, ਵਿਸ਼ਵਾਸ ਨਹੀਂ ਰਿਹਾ, ਆਪੋ-ਧਾਪੀ ਪੈ ਗਈ। ਆਪਣੇ ਹਿਤ ਵਾਸਤੇ ਸਭ ਕੁਝ ਕੁਰਬਾਨ ਕਰ ਦਿੰਦਾ ਹੈ; ਨਾ ਸੱਚ ਦੀ ਪ੍ਰਵਾਹ, ਨਾ ਧਰਮ ਦੀ ਪ੍ਰਵਾਹ, ਨਾ ਲੋਕ ਲਾਜ ਦੀ ਪ੍ਰਵਾਹ; ਸਭ ਕੁਝ ਭੁੱਲ ਗਿਆ। ਚੇਲੇ ਸਾਜ ਵਜਾਉਂਦੇ ਨੇ ਤੇ ਗੁਰੂ ਉਨ੍ਹਾਂ ਦੇ ਘਰਾਂ ਵਿਚ ਜਾ ਕੇ ਨੱਚਦੇ ਨੇ, ਆਪਣੇ ਚੇਲਿਆਂ ਦੀ ਗਿਣਤੀ ਵਧਾਉਂਦੇ ਨੇ ਕਿਉਂਕਿ ਆਪਣੇ ਵਿਚ ਉਹ ਗੁਣ ਨਹੀਂ ਰਹੇ, ਉਹ ਸ਼ਕਤੀ ਨਹੀਂ ਰਹੀ ਜਿਸ ਦੇ ਨਾਲ ਲੋਕਾਂ ਦੀ ਸ਼ਰਧਾ ਬਣੇ। ਸਾਰੇ ਪਾਸੇ ਮਾਇਆ ਦਾ ਪਸਾਰਾ ਹੋ ਗਿਆ, ਪੈਸਾ ਹੀ ਪੈਸਾ ਹੋ ਗਿਆ; ਜਨਤਾ ਤੋਂ ਰਾਜੇ ਲੋਕ, ਹਾਕਮ ਲੋਕ ਰਿਸ਼ਵਤਾਂ ਲੈਂਦੇ ਨੇ, ਵੱਢੀਆਂ ਲੈ ਕੇ ਹੱਕ ਗੁਆ ਦਿੰਦੇ ਨੇ। ਇਨਸਾਫ ਖਤਮ ਹੋ ਗਿਆ - ਨਾ ਮੰਦਰਾਂ ਵਿਚ, ਨਾ ਮਸਜਿਦਾਂ ਵਿਚ; ਕੇਵਲ ਪੈਸੇ ਵਾਲੇ ਦਾ ਬੋਲ-ਬਾਲਾ ਹੋ ਗਿਆ। ਮਸਜਿਦ ਨੂੰ ਮੰਨਣ ਵਾਲਾ ਮੰਦਰ ਨੂੰ ਨਹੀਂ ਦੇਖਣਾ ਚਾਹੁੰਦਾ, ਹਰ ਵਕਤ ਢਾਹੁਣ ਦੀ ਸੋਚਦਾ ਹੈ ਅਤੇ ਮੰਦਰ ਵਾਲਾ ਮਸਜਿਦ ਨੂੰ ਬੁਰੀ ਨਿਗ੍ਹਾ ਨਾਲ ਦੇਖਦਾ ਹੈ, ਈਰਖਾ ਕਰਦਾ ਹੈ, ਪਰ ਹੈ ਦੋਵੇਂ ਹੀ ਰੱਬ ਦੇ ਘਰ। ਦੋਵੇਂ ਥਾਵਾਂ ਤੇ ਰੱਬ ਦੀ ਪੂਜਾ ਹੁੰਦੀ ਹੈ; ਮਸਜਿਦ ਨੂੰ ਮੰਨਣ ਵਾਲੇ ਲਈ ਮਸਜਿਦ ਬਣਾ ਦਿਤੀ ਅਤੇ ਮੰਦਰ ਨੂੰ ਮੰਨਣ ਵਾਲੇ ਲਈ ਮੰਦਰ ਬਣਾ ਦਿਤਾ; ਇਕੋ ਧਰਤੀ ਤੇ ਬਣੇ ਹੋਏ ਨੇ, ਓਹੀ ਇੱਟਾਂ ਲੱਗੀਆਂ ਹੋਈਆਂ ਨੇ, ਇਕ ਹੀ ਰੱਬ ਦੀ ਪੂਜਾ ਹੋ ਰਹੀ ਹੈ, ਫਿਰ ਈਰਖਾ ਇਕ ਦੂਜੇ ਦੇ ਪ੍ਰਤੀ ਇਤਨੀ ਵੱਧ ਗਈ ਕਿ ਦੇਖਣਾ ਨਹੀਂ ਚਾਹੁੰਦੇ ਕਿਉਂਕਿ ਸੱਚ ਖਤਮ ਹੋ ਗਿਆ ਜੋ ਕਿ ਧੁਰੇ ਦਾ ਕੰਮ ਕਰਦਾ ਸੀ। ਧਰਮ ਦਾ ਨਾਂ-ਨਿਸ਼ਾਨ ਨਹੀਂ ਰਿਹਾ, ਕੇਵਲ ਦਿਖਾਵਾ ਹੀ ਦਿਖਾਵਾ ਰਹਿ ਗਿਆ ਹੈ। ਭਾਈ ਝੰਡਿਆ, ਜੇ ਆਮ ਲੋਕਾਂ ਦਾ ਜੀਵਨ ਦੇਖੀਏ ਤਾਂ ਉਹ ਝੂਠ ਦੇ ਉਤੇ ਹੈ, ਛਲ ਕਪਟ ਦੇ ਉਤੇ ਹੈ, ਪਿਆਰ ਨਾਂ ਦੀ ਚੀਜ਼ ਖਤਮ ਹੋ ਗਈ, ਪਿਆਰ ਨਫਰਤ ਵਿਚ ਬਦਲ ਚੁੱਕਾ ਹੈ, ਭਾਈਚਾਰਾ ਖਤਮ ਹੋ ਗਿਆ, ਜੇ ਰਾਜਸੀ ਤੌਰ ਤੇ ਦੇਖਦੇ ਹਾਂ ਤਾਂ ਪਰਜਾ ਆਪਣੇ ਹੱਕਾਂ ਦੀ ਰਾਖੀ ਨਹੀਂ ਕਰ ਰਹੀ। ਜਿਵੇਂ ਭੇਡਾਂ ਨੂੰ ਕੋਈ ਅੱਗੇ ਲਗਾ ਕੇ ਤੁਰ ਪਵੇ, ਐਸ ਤਰ੍ਹਾਂ ਦੀ ਹਾਲਤ ਹੋ ਗਈ। ਕਿਸੇ ਦੇ ਅੰਦਰ ਅਣਖ ਨਾ ਰਹੀ, ਕੋਈ ਆਪਣੀ ਇਜ਼ਤ ਨਹੀਂ ਬਚਾ ਸਕਦਾ, ਇਸਤਰੀਆਂ ਦੀ ਪੱਤ ਆਮ ਲਹਿੰਦੀ ਹੈ। ਭਾਈ ਝੰਡਿਆ, ਸਤਿ ਵਾਲੀ ਇਸਤਰੀ ਤਾਂ ਸੀ - ਦਰੋਪਤੀ। ਉਸਦੇ ਅੰਦਰ ਸੱਤਿ ਦੀ ਹੋਂਦ ਕਾਇਮ ਸੀ ਜਿਸ ਕਰਕੇ ਬੇਅੰਤ ਕੋਸ਼ਿਸ਼ਾਂ ਕਰਨ ਦੇ ਬਾਵਜੂਦ ਉਸਦੇ ਕੋਈ ਵਸਤਰ ਨਾ ਉਤਾਰ ਸਕਿਆ, ਉਸਨੂੰ ਕੋਈ ਨਗਨ ਨਾ ਕਰ ਸਕਿਆ। ਸਤਿ ਹੋਣ ਕਰਕੇ ਹੀ ਉਸਦੀ ਪੱਤ ਰੱਖਣ ਲਈ ਪ੍ਰਮੇਸ਼ਰ ਨੂੰ ਆਉਣਾ ਪਿਆ। ਹੁਣ ਤਾਂ ਸਮਾਜ ਦਾ ਢਾਂਚਾ ਹੀ ਵਿਗੜ ਗਿਆ। ਸੱਚ ਦਾ ਤਾਂ ਪਤਾ ਹੀ ਨਹੀਂ ਕਿਧਰ ਚਲਾ ਗਿਆ, ਕਾਲ ਪੈ ਗਿਆ। ਜਿਹੜੇ ਸਾਧੂ ਨੇ, ਉਨ੍ਹਾਂ ਦੇ ਪਹਿਰਾਵੇ ਬਹੁਤ ਵਧੀਆ ਨੇ, ਭੇਖ ਬਹੁਤ ਵਧੀਆ ਬਣਾਏ ਹੋਏ ਨੇ। ਉਨ੍ਹਾਂ ਨੇ ਸੱਤਿ ਦੀ ਘਾਟ ਹੋਣ ਕਰਕੇ ਏਜੰਟ ਰੱਖੇ ਹੋਏ ਨੇ, ਉਨ੍ਹਾਂ ਨਾਲ ਕਮਿਸ਼ਨ ਬੰਨ੍ਹੇ ਹੋਏ ਨੇ, ਉਹ ਲੋਕਾਂ ਵਿਚ ਜਾਂਦੇ ਨੇ ਤੇ ਝੂਠੀਆਂ ਕਹਾਣੀਆਂ ਦੱਸ-ਦੱਸ ਕੇ ਲੋਕਾਂ ਨੂੰ ਉਥੇ ਲੈ ਕੇ ਆਉਂਦੇ ਨੇ, ਦੂਜਿਆਂ

ਦੀ ਨਿੰਦਿਆ ਕਰਦੇ ਨੇ। ਸੰਸਾਰ ਕਿੱਧਰ ਨੂੰ ਜਾਏਗਾ, ਜਗਿਆਸੂ ਨੂੰ ਸੇਧ ਕਿਥੋਂ ਮਿਲੇਗੀ? ਦੱਸਣ ਵਾਲਾ ਹੀ ਕੋਈ ਨਹੀਂ ਰਿਹਾ ਕਿਉਂਕਿ ਦੱਸਣ ਵਾਲੇ ਤਾਂ ਆਪ ਹੀ ਭੁੱਲੇ ਹੋਏ ਨੇ। ਮੇਰੇ ਸਤਿਗੁਰੂ ਤਾਂ ਇਉ ਕਹਿੰਦੇ ਨੇ ਕਿ ਅੰਨ੍ਹੇ ਬੰਦੇ ਆਗੂ ਬਣ ਗਏ ਤੇ ਇਸ ਤਰ੍ਹਾਂ ਦੀ ਜਦੋਂ ਹਾਲਤ ਹੋ ਜਾਵੇ, ਫੇਰ-

***ਅੰਨ੍ਹੈ ਅੰਨਾ ਖੂਹੀ ਠੇਲੇ॥***
***ਭਾਈ ਗੁਰਦਾਸ ਜੀ, ਵਾਰ 15/5***

ਅੰਨ੍ਹਾ ਅੰਨ੍ਹੇ ਨੂੰ ਖੂਹ ਦੇ ਵਿਚ ਧੱਕਾ ਦੇ ਕੇ ਸੁੱਟ ਰਿਹਾ ਹੈ। ਸੋ ਭਾਈ ਝੰਡਿਆ, ਏਸ ਕਰਕੇ ਮੇਰੇ ਸਤਿਗੁਰੂ ਗੁਰੂ ਨਾਨਕ ਪਾਤਸ਼ਾਹ ਜਗ੍ਹਾ-ਜਗ੍ਹਾ ਜਾਂਦੇ ਨੇ। ਜਿਥੇ ਵੀ ਕੋਈ ਜਗਿਆਸੂ ਰੁਕਿਆ ਹੋਇਆ ਹੈ, ਜਿਥੇ ਲਗਨ ਵਾਲੇ ਨੂੰ ਕੋਈ ਰਾਹ ਨਹੀਂ ਮਿਲਦਾ, ਉਥੇ ਪਹੁੰਚ ਕੇ ਉਸਨੂੰ ਰਸਤਾ ਦਸਦੇ ਨੇ। ਹੁਣ ਤੂੰ ਇਸ ਤੋਂ ਅੰਦਾਜ਼ਾ ਲਗਾ ਕਿ ਕਿਥੇ ਤਾਂ ਅਸੀਂ ਅਸਾਮ ਵਿਚ ਸੀ ਅਤੇ ਕਿਥੇ ਅਸੀਂ ਆ ਗਏ ਸੋਨ ਨਗਰੀ ਦੇ ਅੰਦਰ, ਸੋਨ ਦੇਸ਼ ਦੇ ਅੰਦਰ। ਤੁਸੀਂ ਕਿਥੇ ਬੈਠੇ ਹੋ - ਜਖੀਰੇ ਦੇ ਵਿਚ-ਚਿਟਾਂਗਾਂਗ, ਤੇ ਮੇਰੇ ਸਤਿਗੁਰੂ ਨੇ ਏਥੇ ਆ ਕੇ ਟੋਲ੍ਹ (ਲੱਭ) ਲਿਆ ਤੇ ਮੈਨੂੰ ਉਨ੍ਹਾਂ ਨੇ ਭੇਜਿਆ ਹੈ। ਜ਼ਰੂਰ ਉਨ੍ਹਾਂ ਨੇ ਤੁਹਾਡੇ ਅੰਦਰੋਂ ਕੋਈ ਖਾਮੀਆਂ ਦੂਰ ਕਰਨੀਆਂ ਹੋਣੀਆਂ ਨੇ ਜਿਹੜੇ ਇਤਨੀ ਦੂਰੋਂ ਆਏ ਨੇ ਤੇ ਤੁਹਾਨੂੰ ਬੁਲਾਇਆ ਹੈ। ਭਾਈ ਝੰਡਾ ਕਹਿਣ ਲੱਗਿਆ ਕਿ ਭਾਈ ਮਰਦਾਨਾ, ਮੈਂ ਤੇਰੇ ਬਚਨਾਂ ਦੀ ਕੀਮਤ ਕਿਵੇਂ ਦੇਵਾਂ? ਮੇਰੇ ਹਿਰਦੇ ਦੇ ਅੰਦਰ ਤਾਂ ਤਰੰਗਾਂ ਉਠਣੀਆਂ ਸ਼ੁਰੂ ਹੋ ਗਈਆਂ ਨੇ ਕਿ ਤੂੰ ਐਨੀਆਂ ਪਿਆਰੀਆਂ ਤੇ ਮਿੱਠੀਆਂ ਗੱਲਾਂ ਉਸ ਦੀਆਂ ਸੁਣਾ ਰਿਹਾ ਹੈਂ, ਤੇਰਾ ਸਤਿਗੁਰੂ ਐਨਾ ਵੱਡਾ ਪਰਉਪਕਾਰੀ ਹੈ, ਪਿਆਰਿਆ! ਤੂੰ ਐਨੇ ਪਿਆਰੇ ਬਚਨ ਸੁਣਾ ਰਿਹਾ ਹੈਂ; ਮੈਂ ਇਸਦੇ ਬਦਲੇ ਵਿਚ ਤੈਨੂੰ ਕੀ ਦੇਵਾਂ? ਪੈਸੇ ਦੇਣ ਨਾਲ ਤਾਂ ਇਸ ਦਾ ਮੁੱਲ ਨਹੀਂ ਉਤਾਰਿਆ ਜਾ ਸਕਦਾ। ਗੁਰੂ ਮਹਾਰਾਜ ਕਹਿੰਦੇ ਨੇ ਕਿ ਪਿਆਰਿਆ! ਜੇ ਮੁੱਲ ਦੇਣਾ ਹੈ ਤਾਂ -

***ਧਾਰਨਾ - ਸੀਸ ਵੱਢ ਕੇ ਬਣਾ ਦਿਆਂ ਮੂੜ੍ਹਾ,***
***ਗੱਲਾਂ ਜੋ ਸੁਣਾਵੇ ਤੇਰੀਆ -2, 2.***
***ਮੇਰੇ ਪਿਆਰੇ, ਗੱਲਾਂ ਜੋ ਸੁਣਾਵੇ***
***ਤੇਰੀਆਂ-2, 2***
***ਸੀਸ ਵੱਢ ਕੇ....................-2.***

***ਤੈ ਸਾਹਿਬ ਕੀ ਬਾਤ ਜਿ ਆਖੈ ਕਹੁ ਨਾਨਕ***
***ਕਿਆ ਦੀਜੈ॥***
***ਸੀਸੁ ਵਢੇ ਕਰਿ ਬੈਸਣੁ ਦੀਜੈ ਵਿਣੁ ਸਿਰ***
***ਸੇਵ ਕਰੀਜੈ॥ ਪੰਨਾ - 558***

"ਭਾਈ ਮਰਦਾਨਾ, ਮੈਂ ਤਾਂ ਕੁਰਬਾਨ ਜਾਂਦਾ ਹਾਂ, ਮੇਰਾ ਜੀਅ ਕਰਦਾ ਹੈ ਕਿ ਮੈਂ ਹੁਣੇ ਹੀ ਜਾ ਕੇ ਤੇਰੇ ਸਤਿਗੁਰੂ ਦੇ ਦਰਸ਼ਨ ਕਰਾਂ। ਮੇਰੇ ਤਾਂ ਸੁੱਤੇ ਪਏ ਦੇ ਭਾਗ ਜਾਗ ਪਏ, ਮੇਰੇ ਅੰਦਰ ਸ਼ਾਂਤੀ ਆ ਰਹੀ ਹੈ।"

"ਝੰਡਿਆ! ਤੇਰੇ ਵਾਸਤੇ ਹੀ ਗੁਰੂ ਨਾਨਕ ਏਥੇ ਪਹੁੰਚੇ ਨੇ।"

"ਬਹੁਤ ਨਮੋਸ਼ੀ ਆਈ ਹੋਈ ਸੀ। ਮੈਂ ਤੇ ਮੇਰਾ ਮਿੱਤਰ ਬਹੁਤ ਉਦਾਸ ਹੋਏ ਹੋਏ ਸੀ। ਉਹ ਜੇ ਇਥੇ ਹੁੰਦਾ, ਕਿੰਨਾਂ ਖੁਸ਼ ਹੋਣਾ ਸੀ ਤੇਰੀਆਂ ਗੱਲਾਂ ਸੁਣ ਕੇ। ਪਰ ਭਾਈ ਮਰਦਾਨਾ! ਪ੍ਰਸ਼ਾਦਾ ਤਾਂ ਤਿਆਰ ਹੋ ਰਿਹਾ ਹੈ, ਤੂੰ ਮੈਨੂੰ ਇਹ ਤਾਂ ਦੱਸ ਕਿ ਗੁਰੂ ਨਾਨਕ ਦਾ ਮਾਰਗ ਕੀ ਹੈ?"

ਮਰਦਾਨਾ ਕਹਿਣ ਲੱਗਿਆ, ਭਾਈ ਝੰਡਾ! ਜੁਗ ਜੁਗ ਜੀਉ। ਤੂੰ ਬਹੁਤ ਚੰਗਾ ਸਵਾਲ ਕੀਤਾ ਹੈ। ਗੁਰੂ ਨਾਨਕ ਦਾ ਮਾਰਗ ਪਿਛਲੇ ਮਾਰਗਾਂ ਤੋਂ ਵਿਪਰੀਤ ਹੈ, ਵੱਖਰਾ ਹੈ। ਉਨ੍ਹਾਂ ਨੇ ਸੰਸਾਰ ਦੀ ਨਬਜ਼ ਪਛਾਣੀ ਹੈ, ਬੰਦੇ ਦੀ Psychology (ਮਨੋਭਾਵ) ਦੇਖੀ ਹੈ, ਮਨੋਵਿਗਿਆਨਕ ਤੌਰ ਤੇ ਬੰਦੇ ਨੂੰ ਸਮਝਿਆ ਹੈ। ਬੰਦਾ ਕਲਜੁਗ ਵਿਚ ਜਾ ਰਿਹਾ ਹੈ ਜਿਥੇ ਵਿਸ਼ੇ ਵਾਸ਼ਨਾ ਨੇ ਇਸਨੂੰ ਘੇਰਿਆ ਹੋਇਆ ਹੈ। ਭਾਈ ਝੰਡਾ! ਮੇਰੇ ਸਤਿਗੁਰੂ ਲੰਮੀ ਸਾਧਨਾ ਦੇ ਵਿਚ ਨਹੀਂ ਪਾਉਂਦੇ। ਪ੍ਰਾਣਾਯਾਮ ਦਾ ਸਾਧਨ ਕਿੰਨਾ ਔਖਾ ਹੈ। ਹੈ ਕੋਈ ਬੰਦਾ ਐਸਾ ਕਲਜੁਗ ਦੇ ਅੰਦਰ ਜਿਹਦਾ ਆਚਾਰ, ਵਿਚਾਰ, ਵਿਹਾਰ ਸ਼ੁੱਧ ਹੋਵੇ। ਜੇ ਆਚਾਰ, ਵਿਚਾਰ, ਵਿਹਾਰ ਸ਼ੁਧ ਨਹੀਂ ਹੈ, ਉਹ ਤਾਂ ਪ੍ਰਾਣਾਯਾਮ ਕਰ ਹੀ ਨਹੀਂ ਸਕਦਾ ਕਿਉਂਕਿ ਭਾਈ ਝੰਡਾ, ਤੂੰ ਜਾਣਦਾ ਹੈਂ ਕਿ ਪ੍ਰਾਣਾਯਾਮ ਪੂਰਨ ਬ੍ਰਹਮਚਰੀਆ ਤੋਂ ਬਗੈਰ ਹੋ ਨਹੀਂ ਸਕਿਆ ਕਰਦਾ ਕਿਉਂਕਿ ਇਸ ਨਾਲ ਦਿਮਾਗ ਦੇ ਉਤੇ pressure (ਦਬਾਅ) ਪੈਂਦਾ ਹੈ। ਬ੍ਰਹਮਚਰੀਆ ਕਿਸੇ ਦਾ ਹੈ ਨਹੀਂ - ਕਲਜੁਗ ਦੇ ਅੰਦਰ। ਕੋਈ ਜਾਣਦਾ ਹੀ ਨਹੀਂ, ਕੋਈ ਇਹ ਗੱਲ ਸੁਣਨ ਲਈ ਤਿਆਰ ਹੀ ਨਹੀਂ ਹੈ। ਕਲਜੁਗ ਦੇ ਬੰਦਿਆਂ ਦੀਆਂ ਬਿਰਤੀਆਂ ਬਹੁਤ ਨੀਵੀਆਂ ਆ ਗਈਆਂ, ਭੋਗ ਬਿਰਤੀਆਂ ਹੋ ਗਈਆਂ, ਪ੍ਰਮੇਸ਼ਰ ਦਾ ਨਾਮ ਨਹੀਂ ਜਪਿਆ ਜਾ ਸਕਦਾ। ਇਨ੍ਹਾਂ ਮੂਰਖਾਂ ਨੂੰ ਪਤਾ ਨਹੀਂ ਹੈ ਕਿ ਭੋਗਾਂ ਵਿਚ ਪੈ ਕੇ ਕੀ ਹੁੰਦਾ ਹੈ -

***............ਬਹੁ ਸਾਦਹੁ ਵਧਿਆ ਰੋਗੁ॥***
***ਪੰਨਾ - 785***

ਭੋਗਾਂ ਦੇ ਵਿਚ, ਸਵਾਦਾਂ ਦੇ ਵਿਚ ਪੈ ਕੇ ਰੋਗ ਉਪਜਦੇ ਹਨ, ਪਰਮੇਸ਼ਰ ਨੂੰ ਭੁੱਲ ਕੇ ਬਿਮਾਰੀਆਂ ਆ ਜਾਂਦੀਆਂ ਨੇ।

***ਪਰਮੇਸਰ ਤੇ ਭੁਲਿਆਂ ਵਿਆਪਨਿ ਸਭੇ ਰੋਗ॥***

***ਪੰਨਾ - 135***

ਇਹ ਐਸੀ ਭੁੱਲ ਦੇ ਵਿਚ ਪਏ ਹੋਏ ਨੇ ਕਿ ਨਾਮ ਦੀ ਦਵਾਈ ਬਾਰੇ ਜਾਣਦੇ ਹੀ ਨਹੀਂ। ਪ੍ਰਾਣਾਯਾਮ ਦੇ ਨਾਲ ਕਿੰਨੀ heat (ਗਰਮੀ) ਵੱਧ ਜਾਂਦੀ ਹੈ - ਸਰੀਰ ਦੇ ਅੰਦਰ, ਬਹੁਤ ਸਖਤ ਰਸਤਾ ਹੈ। ਫੇਰ ਜਾ ਕੇ ਕਿਤੇ ਭੁਜੰਗਾ ਨਾੜੀ ਦਾ ਮੂੰਹ ਖੁਲ੍ਹਦਾ ਹੈ, ਫੇਰ ਉਹਦੀ ਸ਼ਕਤੀ ਦੇ ਨਾਲ ਹੌਲੀ ਹੌਲੀ ਮੂਲਧਾਰ ਚੱਕਰ ਤੋਂ ਬਿਰਤੀ ਚੜ੍ਹਨੀ ਸ਼ੁਰੂ ਹੁੰਦੀ ਹੈ, ਫੇਰ ਸਵਾਧਿਸ਼ਠਾਨ ਚੱਕਰ ਦੇ ਕੋਲ ਚਲੀ ਗਈ, ਨਾਭੀ ਦੇ ਕੋਲ ਮਨੀਪੂਰਕ ਚੱਕਰ ਕੋਲ ਚਲੀ ਗਈ। ਜਿਥੇ ਕੌਡੀ ਹੈ ਉਥੇ ਅਨਾਹਤ ਚੱਕਰ ਹੈ, ਗਲ ਦੇ ਵਿਚ, ਕੰਠ ਦੇ ਵਿਚ ਵਿਸ਼ੁੱਧ ਚੱਕਰ ਆ ਗਿਆ। ਵੱਖਰੀਆਂ-ਵੱਖਰੀਆਂ ਅਵਾਜ਼ਾਂ ਨੇ, ਵੱਖਰੇ ਵੱਖਰੇ ਅੱਖਰ ਨੇ, ਫੁੱਲ ਵਖਰੇ ਨੇ, ਫੁੱਲਾਂ ਦੇ ਰੰਗ ਵੱਖਰੇ ਨੇ, ਲਾਈਟਾਂ ਦੇ ਰੰਗ ਵੱਖਰੇ ਨੇ। ਦੋਵੇਂ ਅੱਖਾਂ ਤੇ ਨੱਕ ਦੀ ਜੜ੍ਹ ਵਿਚ ਆਗਿਆ ਚੱਕਰ ਹੈ। ਉਸ ਤੋਂ ਬਾਅਦ ਤ੍ਰਿਕੁਟੀ ਆ ਗਈ, ਦਸਵਾਂ ਦੁਆਰ ਆ ਗਿਆ। ਫੇਰ ਉਸ ਤੋਂ ਅੱਗੇ ਜਿਥੇ

ਜਾਣਾ ਹੈ, ਰਾਹ ਨਹੀਂ ਲਭਦਾ। ਦਸਵੇਂ ਦੁਆਰ ਤੱਕ ਤਾਂ ਪਹੁੰਚ ਗਿਆ ਲੇਕਿਨ ਅਗਲਾ ਕਦਮ ਕਿਵੇਂ ਪੁਟੇਗਾ? ਕੋਈ ਨਹੀਂ ਐਸੀ ਸੋਝੀ ਵਾਲਾ। ਬੜੇ ਬੜੇ ਮਹਾਤਮਾ ਦੇਖੇ ਨੇ ਦੋਹਾਂ ਦੇ - ਇਸਲਾਮ ਵਾਲਿਆਂ ਦੇ ਵੀ ਦੇਖੇ ਤੇ ਹਿੰਦੂਆਂ ਦੇ ਵੀ ਦੇਖੇ; ਮੈਂ ਤਾਂ ਗੁਰੂ ਮਹਾਰਾਜ ਦੇ ਨਾਲ ਹੀ ਰਹਿੰਦਾ ਹਾਂ। ਉਨ੍ਹਾਂ ਸਾਧੂਆਂ ਕੋਲ ਸ਼ਕਤੀਆਂ ਨੇ, ਜਾਦੂ ਨੇ, ਛੋਟੀ ਜਿਹੀ ਗੱਲ ਤੇ ਉਨ੍ਹਾਂ ਨੂੰ ਕ੍ਰੋਧ ਆ ਜਾਂਦਾ ਹੈ, ਸਰਾਪ ਦੇ ਦਿੰਦੇ ਨੇ। ਇਕ ਮੇਰੀ ਹੀ ਜਾਤ ਦਾ ਪੀਰ ਸੀ-ਹਮਜਾਗੌਂਸ, ਉਹ ਸ਼ਹਿਰ ਹੀ ਗਰਕ ਕਰਨ ਲੱਗਿਆ ਸੀ। ਸ਼ਕਤੀਆਂ ਦੇ ਨਾਲ ਕ੍ਰੋਧ ਹੱਦ ਤੋਂ ਜ਼ਿਆਦਾ ਵਧ ਜਾਂਦਾ ਹੈ, ਮਾਣ ਹੱਦ ਤੋਂ ਜਿਆਦਾ ਵਧ ਜਾਂਦਾ ਹੈ, ਇਥੋਂ ਤੱਕ ਪਹੁੰਚ ਜਾਂਦਾ ਹੈ ਕਿ ਜ਼ਰਾ ਕੁ ਜਿੰਨਾ ਮਾਣ-ਮਰਿਯਾਦਾ ਭੰਗ ਹੋਈ, ਉਸੇ ਵੇਲੇ ਸਰਾਪ ਦੇ ਕੇ ਬੇੜਾ ਗਰਕ ਕਰ ਦਿੰਦਾ ਹੈ। ਝੰਡਿਆ! ਹੁਣ ਸ਼ਾਂਤੀ ਨਹੀਂ ਕਿਸੇ ਵਿਚ ਰਹੀ, ਅਸ਼ਾਂਤੀ ਦੇ ਹੀ ਭਾਂਬੜ ਮਚ ਰਹੇ ਨੇ। ਮੇਰੇ ਸਤਿਗੁਰੂ ਨੇ ਇਹਨਾਂ ਸਾਰੀਆਂ ਗੱਲਾਂ ਦਾ ਅਧਿਐਨ ਕੀਤਾ ਹੈ। ਇਹ ਦੇਖਿਆ ਹੈ ਕਿ ਇਥੇ ਸਾਰਾ ਪਾਖੰਡ ਹੀ ਪਾਖੰਡ ਹੈ, ਝੂਠ ਹੀ ਝੂਠ ਹੈ, ਕੂੜ ਹੈ, ਪਾਪ ਹੈ, ਸੱਚ ਨਾਂ ਦੀ ਕੋਈ ਚੀਜ਼ ਨਜ਼ਰੀ ਨਹੀਂ ਪੈਂਦੀ, ਰੋਸ਼ਨੀ ਖਤਮ ਹੋ ਗਈ, ਹਨ੍ਹੇਰਾ ਛਾ ਗਿਆ, ਕੂੜ ਦੀ ਮੱਸਿਆ ਹੋ ਗਈ। ਮੇਰੇ ਸਤਿਗੁਰੂ ਤਾਂ ਸੱਚ ਦੀ ਤਲਾਸ਼ ਵਿਚ ਹੀ ਤੁਰੇ ਹੋਏ ਨੇ, ਹਨ੍ਹੇਰੇ ਵਿਚ ਰਾਹ ਨਹੀਂ ਦਿਸ ਰਿਹਾ। ਜਗਿਆਸੂ ਕੋਈ ਵਿਰਲਾ ਹੈ ਜਿਸ ਦੇ ਮਨ ਅੰਦਰ ਤਾਂਘ ਹੈ, ਭਾਵੇਂ ਉਹ ਕਿਤੇ ਵੀ ਹੈ, ਤੜਪ ਰਿਹਾ ਹੈ, ਉਹਨੂੰ ਕੋਈ ਰਾਹ ਨਹੀਂ ਲੱਭ ਰਿਹਾ। ਕਿਤੇ ਤਾਂਤਰਿਕ ਆ ਗਏ, ਮੰਤਰਾਂ ਦਾ ਜਾਪ ਕਰਾਈ ਜਾਂਦੇ ਨੇ। ਇਹਦੇ ਨਾਲ ਹੁੰਦਾ ਕੀ ਹੈ; ਰਿਧੀਆਂ ਸਿਧੀਆਂ ਆ ਜਾਂਦੀਆਂ ਨੇ, ਸ਼ਕਤੀਆਂ ਆ ਜਾਂਦੀਆਂ ਨੇ ਤੇ ਲੋਕਾਂ ਵਿਚ ਮਾਨਤਾ ਹੋਣੀ ਸ਼ੁਰੂ ਹੋ ਜਾਂਦੀ ਹੈ, ਇਕੱਠ ਹੋਣੇ ਸ਼ੁਰੂ ਹੋ ਜਾਂਦੇ ਨੇ, ਲੋਕ ਆ ਕੇ ਪੈਸੇ ਦਿੰਦੇ ਨੇ, ਮੱਥੇ ਟੇਕਦੇ ਨੇ ਪਰ ਇਸ ਵਿਚ ਲੋਕਾਂ ਨੂੰ ਰਾਹ ਤਾਂ ਕੋਈ ਨਾ ਲੱਭਿਆ, ਰੱਬ ਦੀ ਗੱਲ ਤਾਂ ਕੋਈ ਹੋਈ ਨਾ। ਕੇਵਲ ਸ਼ਕਤੀਆਂ ਦੇ ਬਲ ਨਾਲ ਲੋਕਾਂ ਨੂੰ ਪਿਛੇ ਲਾ ਲਿਆ।

ਝੰਡਿਆ! ਜੋ ਸਿਆਣਾ ਬੰਦਾ ਹੁੰਦਾ ਹੈ, ਉਹ ਇਸ ਗੱਲ ਦੀ ਵਿਚਾਰ ਕਰਦਾ ਹੈ ਕਿ ਜਿਹਦੇ ਮਗਰ ਮੈਂ ਲੱਗਿਆ ਹੋਇਆ ਹਾਂ, ਕੀ ਇਹ ਪਾਰ ਲਗਾ ਦੇਵੇਗਾ? ਪਰ ਉਹ ਤਾਂ ਆਪ ਹੀ ਡੁਬੇ ਹੋਏ ਨੇ। ਜਿਹੜਾ ਆਪ ਡੁੱਬਿਆ ਹੋਇਆ ਹੈ ਉਹ ਕਿਸੇ ਨੂੰ ਕਿਵੇਂ ਪਾਰ ਲਾ ਦੇਵੇਗਾ, ਉਹਨੂੰ ਤਾਂ ਆਪਣਾ ਹੀ ਖਤਰਾ ਹੈ। ਇਕ ਕਿਸ਼ਤੀ ਪਾਣੀ ਵਿਚ ਡੁੱਬੀ ਹੋਈ ਹੈ। ਜੇ ਬੰਦਾ ਕਹੇ ਮੈਂ ਇਹਦੇ ਉਤੇ ਚੜ੍ਹ ਕੇ ਪਾਰ ਲੰਘ ਜਾਵਾਂ, ਇਹ ਕਿਵੇਂ ਹੋ ਸਕਦਾ ਹੈ? ਉਸਦੇ ਬਾਰੇ ਤਾਂ ਇਹੀ ਕਿਹਾ ਜਾ ਸਕਦਾ ਹੈ ਕਿ ਇਸ ਦਾ ਦਿਮਾਗ ਉਥੇ ਤੱਕ ਕੰਮ ਨਹੀਂ ਕਰਦਾ ਕਿ ਇਹ ਆਪਣੇ ਭਲੇ ਵਾਸਤੇ ਵੀ ਸੋਚ ਸਕੇ। ਸੋ ਇਹ ਹਾਲਤ ਸੰਸਾਰ ਦੀ ਬਣੀ ਹੋਈ ਹੈ। ਮੇਰੇ ਸਤਿਗੁਰੂ ਨੇ ਤਾਂ ਬੜਾ ਹੀ ਸੁਖੈਨ (ਸੁਖਾਲਾ) ਮਾਰਗ ਚੁਣਿਆ ਹੈ। ਉਹ ਇਹ ਹੈ ਕਿ ਉਨ੍ਹਾਂ ਨੇ ਸੁਰਤਿ ਨੂੰ ਫੜਿਆ ਹੈ, ਸਾਹ ਨੂੰ ਨਹੀਂ ਫੜਿਆ। ਝੰਡਿਆ! ਤੂੰ ਸੁਰਤਿ ਨੂੰ ਜਾਣਦਾ ਹੈਂ ਨਾ! ਆਪਾਂ ਹਰ ਵਕਤ ਕੁਛ ਨਾ ਕੁਛ ਸੋਚੀ ਜਾਂਦੇ ਹਾਂ। ਇਹ ਜਿਹੜਾ ਸੋਚਣਾ ਹੈ -

***ਚਿੰਤਤ ਹੀ ਦੀਸੈ ਸਭੁ ਕੋਇ॥***
***ਚੇਤਹਿ ਏਕੁ ਤਹੀ ਸੁਖੁ ਹੋਇ॥*** ***ਪੰਨਾ*** -



(ਫਾਰਮ ਲਈ ਪਰਤੋ ਜੀ)

932

ਮੇਰੇ ਸਤਿਗੁਰੂ ਕਹਿੰਦੇ ਨੇ ਕਿ ਇਹ ਤਾਂ ਬੇ-ਮਤਲਬ ਦੀ ਸੋਚ ਹੈ, ਇਹਦੇ ਨਾਲ ਕੁਝ ਵੀ ਸੰਵਰਦਾ ਨਹੀਂ। ਇਸ ਸੋਚ ਦੇ ਵਿਚੋਂ ਮਨ ਖਿਚ ਲਿਆ ਜਾਵੇ ਅਤੇ ਸੁਰਤ ਇਕ ਨੂੰ ਚੇਤਣ ਲਗ ਜਾਵੇ। ਬੱਸ ਐਨੀ ਹੀ ਗੱਲ ਹੈ। ਭਾਈ ਝੰਡਾ ਕਹਿਣ ਲਗਿਆ, ਭਾਈ ਮਰਦਾਨਾ! ਮੈਂ ਤੁਹਾਡੀ ਗੱਲ ਸਮਝ ਨਹੀਂ ਸਕਿਆ। ਤੇਰੀ ਗੱਲ ਤਾਂ ਸੁਖਾਲੀ ਜਿਹੀ ਹੈ, ਦੋ ਅੱਖਰੀ ਗੱਲ ਹੈ ਪਰ ਇਹਦੇ ਅੰਦਰ ਬਹੁਤ ਗਹਿਰਾ ਸਿਧਾਂਤ ਛੁਪਿਆ ਹੋਇਆ ਲਗਦਾ ਹੈ ਪਰ ਮੇਰੀ ਸਮਝ ਵਿਚ ਨਹੀਂ ਆਇਆ। ਇਹ ਗੱਲ ਮੈਂ ਤਾਂ ਸੁਣੀ ਨਹੀਂ ਅੱਜ ਤੱਕ। ਭਾਈ ਝੰਡਾ! ਆਦਮੀ ਦੇ ਅੰਦਰ ਕੁਛ ਤਾਂ ਜਾਗਦਾ ਹੈ। ਕਹਿੰਦਾ ਹਾਂ, ਸੁਰਤ ਜਾਗਦੀ ਹੈ। ਕਹਿੰਦੇ ਬੱਸ ਫੇਰ ਸੁਰਤ ਨੂੰ ਫੜ ਲੈ। ਮੇਰੇ ਸਤਿਗੁਰੂ ਇਹੋ ਗੱਲ ਦੱਸਦੇ ਨੇ, ਉਹ ਸੁਰਤ ਨੂੰ ਸ਼ਬਦ ਦੇ ਨਾਲ ਲਾ ਦਿੰਦੇ ਨੇ, ਸ਼ਬਦ ਦੀ ਜਿਹੜੀ ਧੁਨੀ ਹੈ, ਉਹਦੇ ਨਾਲ ਲਾ ਦਿੰਦੇ ਨੇ। ਇਹਨੂੰ ਸੁਰਤਿ ਸਬਦਿ ਦਾ ਮਾਰਗ ਕਹਿੰਦੇ ਨੇ, ਇਹੀ ਮਾਰਗ ਉਨ੍ਹਾਂ ਨੇ ਸੰਸਾਰ ਨੂੰ ਦੱਸਿਆ ਹੈ ਜੋ ਕਿ ਬਹੁਤ ਸੁਖਾਲਾ ਜਿਹਾ ਹੈ। ਉਹਦੇ ਵਿਚ ਗ੍ਰਹਿਸਤੀ ਨੂੰ ਕੋਈ ਤਕਲੀਫ ਨਹੀਂ ਹੁੰਦੀ, ਜਿਹਦਾ ਦਿਮਾਗ ਕਮਜ਼ੋਰ ਹੈ ਉਹਨੂੰ ਕੋਈ ਮੁਸ਼ਕਲ ਨਹੀਂ ਆਉਂਦੀ। ਜੇ ਕੋਈ ਬੰਦਾ ਕਾਰੋਬਾਰ ਕਰਦਾ ਹੈ, ਖੇਤੀ ਕਰਦਾ ਹੈ, ਉਹਨੂੰ ਵਿਹਲ ਕੱਢਣ ਦੀ ਲੋੜ ਨਹੀਂ ਹੈ। ਕਾਰੋਬਾਰ ਵੀ ਕਰੋ ਤੇ ਸੁਰਤਿ ਨੂੰ ਲਾ ਰੱਖੋ ਸ਼ਬਦਿ ਦੇ ਨਾਲ। ਮਨ ਨੂੰ ਰੋਕ ਕੇ ਸੁਰਤਿ ਨੂੰ ਸ਼ਬਦ ਦੇ ਨਾਲ ਲਾ ਲੈਣਾ ਹੈ। ਮੇਰੇ ਸਤਿਗੁਰੂ ਕਹਿੰਦੇ ਨੇ -

***ਸੁਰਤਿ ਸਬਦਿ ਭਵ ਸਾਗਰੁ ਤਰੀਐ ਨਾਨਕ ਨਾਮੁ ਵਖਾਣੈ ॥*** ***ਪੰਨਾ - 938***

ਸੋ ਉਨ੍ਹਾਂ ਨੇ ਨਾਮ ਨੂੰ ਮਹੱਤਤਾ ਦੇ ਕੇ ਹੋਕਾ ਦਿਤਾ ਹੈ ਕਿ ਪਿਆਰਿਓ! ਜਿਹੜੇ ਪਹਿਲੇ ਜੁਗ ਸਨ, ਉਨ੍ਹਾਂ ਦਾ ਵਾਤਾਵਰਣ ਬਹੁਤ ਸਾਫ ਸੁਥਰਾ ਸੀ। ਸਤਿਜੁਗ ਦੇ ਵਿਚ ਸਾਰੇ ਸੱਤਿ ਬੋਲਦੇ ਸੀ, ਕੋਈ ਝੂਠ ਨਹੀਂ ਸੀ ਬੋਲਦਾ, ਪਰਮਹੰਸ ਸੀ ਸਾਰੇ। ਤ੍ਰੇਤੇ ਤੇ ਦੁਆਪਰ ਵਿਚ ਮਨੁੱਖਾਂ ਦੀ ਨੀਵੇਂ ਪੱਧਰ ਤੇ ਸੁਰਤਿ ਆ ਗਈ, ਮਨੁੱਖਾਂ ਵਿਚ ਵੱਖਰਾ-ਪਣ ਆ ਗਿਆ ਜਿਹਨੂੰ ਮੇਰੇ ਸਤਿਗੁਰੂ ਹਉਮੈ ਕਹਿੰਦੇ ਨੇ। ਹਉਮੈ ਆਉਣ ਦੇ ਨਾਲ ਇਸ ਦੀ ਆਪਣੀ ਹਸਤੀ ਵੱਖਰੀ ਹੋ ਗਈ ਅਤੇ ਨਿਰੰਕਾਰ ਵੱਖਰਾ ਹੋ ਗਿਆ। ਨਿਰੰਕਾਰ ਤੋਂ ਭਰੋਸਾ ਉਠ ਗਿਆ ਤੇ ਦੇਵਤਿਆਂ ਉਤੇ ਭਰੋਸਾ ਕਰਨ ਲਗ ਪਏ, ਉਨ੍ਹਾਂ ਦੀ ਪੂਜਾ ਕਰਨ ਲਗ ਪਏ, ਯੱਗ ਕਰਨ ਲਗ ਪਏ, ਨਿਰੰਕਾਰ ਤੋਂ ਦੂਰ ਹੋ ਗਏ। ਦੇਵਤਿਆਂ ਦੀ ਪੂਜਾ ਕਰਕੇ ਆਪਣੇ ਕੰਮ ਸ਼ੁਰੂ ਕਰਨ ਦਾ ਰਿਵਾਜ ਪੈ ਗਿਆ, ਉਨ੍ਹਾਂ ਨੂੰ ਪ੍ਰਸੰਨ ਕਰਕੇ ਪ੍ਰਗਟ ਕਰਨਾ ਸ਼ੁਰੂ ਕਰ ਦਿਤਾ। ਇਸ ਤਰ੍ਹਾਂ ਹੌਲੀ-ਹੌਲੀ ਸੱਚ ਅਲੋਪ ਹੁੰਦਾ ਚਲਾ ਗਿਆ ਅਤੇ ਕੂੜ ਦਾ ਪਸਾਰਾ ਸ਼ੁਰੂ ਹੋ ਗਿਆ। ਭਾਈ ਝੰਡਾ! ਹੁਣ ਕਲਜੁਗ ਆ ਗਿਆ, ਇਹਦੇ ਵਿਚ ਨਾਮ ਨਹੀਂ ਜਪਿਆ ਜਾ ਸਕਦਾ, ਭਜਨ ਬੰਦਗੀ ਦੇ ਸਾਧਨ ਹੋ ਹੀ ਨਹੀਂ ਸਕਦੇ। ਝੂਠ ਦਾ ਐਨਾ ਬੋਲ ਬਾਲਾ ਹੋ ਗਿਆ ਹੈ ਕਿ ਸਾਰੇ ਕਰਮ ਧਰਮ ਭ੍ਰਿਸ਼ਟ ਹੋ ਗਏ। ਸਤਿਗੁਰੂ ਜੀ ਕਹਿੰਦੇ ਨੇ -

***ਸਤਜੁਗਿ ਸਤੁ ਤੇਤਾ ਜਗੀ ਦੁਆਪਰਿ ਪੂਜਾਚਾਰ ॥*** ***ਪੰਨਾ - 346***

ਹੁਣ ਮਨੁੱਖ ਦੇ ਪਾਸ ਸਮਾਂ ਨਹੀਂ ਹੈ ਲੰਮੀ ਪੂਜਾ ਕਰਨ ਦਾ, ਲੰਮੀਆਂ ਸਮਾਧੀਆਂ ਲਾਉਣ ਦਾ। ਇਤਨਾ ਸਮਾਂ ਨਹੀਂ

(ਇਥੋਂ ਕੱਟ ਕੇ ਭੇਜੋ ਜੀ)

## Annual/Life Membership Form - Atam Marg

## ਸਾਲਾਨਾ/ਲਾਈਫ ਮੈਂਬਰਸ਼ਿਪ ਫਾਰਮ - ਆਤਮ ਮਾਰਗ

(ਇਹ ਫਾਰਮ ਭਰ ਕੇ 'ਦਫਤਰ 'ਆਤਮ ਮਾਰਗ' 1782, ਫੇਜ਼ 3ਬੀ2, ਐਸ. ਏ.ਐਸ ਨਗਰ (ਚੰਡੀਗੜ੍ਹ) 160056,' ਨੂੰ ਭੇਜੋ ਜੀ)

1. ਜੇ ਆਪ ਪਹਿਲਾਂ ਤੋਂ 'ਆਤਮ ਮਾਰਗ' ਦੇ ਮੈਂਬਰ ਹੋ ਤਾਂ ਪਹਿਲਾਂ ਮੈਂਬਰਸ਼ਿਪ ਨੰਬਰ ਲਿਖੋ ਜੀ........................
2. ਨਾਮ/ Name.......................................................................
3. ਪਿਤਾ ਦਾ ਨਾਮ/Father's Name............................................
4. ਪੂਰਾ ਪਤਾ/Full address........................................................

.........................................................

.........................................................

PINCODE.......................Telephone..............

ਮੈਂ ..................... ਰੁਪਏ ਮਨੀਆਰਡਰ/ਬੈਂਕ ਡਰਾਫਟ/ਚੈਕ ਨੰ.........................ਮਿਤੀ.............................ਰਾਹੀਂ ਭੇਜ ਰਿਹਾ ਹਾਂ। ਮੈਂ **ਸਾਲਾਨਾ/ਲਾਈਫ** ਮੈਂਬਰ ਬਣ ਕੇ ਸਤਿਗੁਰੂ ਜੀ ਦੀ ਨਦਰ ਅਤੇ ਮਹਾਂਪੁਰਸ਼ਾਂ ਦੀਆਂ ਅਸੀਸਾਂ ਦਾ ਪਾਤਰ ਬਣਿਆ ਹਾਂ ਜਿਸ ਦੀ ਮੈਨੂੰ ਬਹੁਤ ਪ੍ਰਸੰਨਤਾ ਹੈ।

ਦਸਤਖਤ................................

ਨਾਮ..................................

# Philosophy of Hatha Yoga
# ਹੱਠ ਯੋਗ ਦਰਸ਼ਨ

### ਹੱਠ ਯੋਗ ਦਰਸ਼ਨ

***ਡਾ. ਸਵਾਮੀ ਵੇਦ ਭਾਰਤੀ ਜੀ***
***ਅਨੁਵਾਦਕ - ਡਾ. ਬੀਬੀ ਤੇਜਿੰਦਰ ਮਲਹੋਤਰਾ***

## ਮੁਢਲੇ ਸ਼ਬਦ

ਯੋਗ ਵਿਗਿਆਨ ਇਕ ਹੈ। ਜਿਵੇਂ ਕਿ ਸਰੀਰ ਦੇ ਵੱਖ-ਵੱਖ ਅੰਗਾਂ ਦੇ ਡਾਕਟਰ ਆਪਣੇ ਉਸ ਅੰਗ ਦੇ ਵਿਸ਼ੇਸ਼ ਮਾਹਰ ਬਣ ਜਾਂਦੇ ਹਨ ਪਰ ਇਸ ਤੋਂ ਇਹ ਭਾਵ ਨਹੀਂ ਹੁੰਦਾ ਕਿ ਉਹ ਬਾਕੀ ਸਰੀਰ ਦੇ ਗਿਆਨ ਤੋਂ ਪਰ੍ਹੇ ਹੋ ਜਾਂਦੇ ਹਨ। ਬਿਲਕੁਲ ਇਸ ਤਰ੍ਹਾਂ ਹੀ ਵੱਖ-ਵੱਖ ਯੋਗ ਦੀਆਂ ਵਿਸ਼ੇਸ਼ਤਾਵਾਂ ਯੋਗ ਨੂੰ ਵੱਖ-ਵੱਖ ਨਹੀਂ ਕਰ ਦਿੰਦੀਆਂ, ਯੋਗ ਤਾਂ ਇਕ ਹੀ ਹੈ, ਉਸ ਦੀਆਂ ਵੱਖ-ਵੱਖ ਸ਼ਾਖਾ ਹਨ - ਹਠ ਯੋਗ, ਲੈਅ ਯੋਗ, ਨਾਦ ਯੋਗ, ਮੰਤਰ ਯੋਗ, ਕੁੰਡਲਨੀ ਯੋਗ ਤੇ ਹੋਰ ਕਈ। ਇਹ ਸ਼ਾਖਾਵਾਂ ਕੇਵਲ ਉਨ੍ਹਾਂ ਦੀ ਚੰਗੀ ਤਰ੍ਹਾਂ ਵਿਆਖਿਆ ਕਰਨ ਲਈ ਹਨ ਤਾਂ ਜੋ ਸਰੀਰ ਦੇ ਵੱਖ-ਵੱਖ ਅੰਗਾਂ ਨੂੰ, ਵਿਅਕਤਿਤ੍ਵ ਦੇ ਵੱਖ-ਵੱਖ ਪੱਖ ਨੂੰ ਚੰਗੀ ਤਰ੍ਹਾਂ ਸਮਝਿਆ ਜਾ ਸਕੇ, ਜਗਿਆਸੂ ਦੇ ਨਿਰਮਾਣ ਦੀ ਵੱਖ-ਵੱਖ ਗਤੀ ਨੂੰ ਚੰਗੀ ਤਰ੍ਹਾਂ ਜਾਣਿਆ ਜਾ ਸਕੇ। ਇਨ੍ਹਾਂ ਨੂੰ ਇਕੱਠਾ ਕਰਕੇ ਰਾਜ ਯੋਗ ਵਿਚ ਹੀ ਦੇਖਣਾ ਚਾਹੀਦਾ ਹੈ, ਅੱਠ ਭਾਗਾਂ ਨੂੰ ਇਕੱਠਾ ਕਰਕੇ ਪਾਤੰਜਲ ਨੇ ਇਹੋ ਪ੍ਰਸਿੱਧ ਕੀਤਾ ਹੈ। ਇਸ ਵਿਚ ਕੋਈ ਸੰਦੇਹ ਨਹੀਂ ਕਿ ਹੱਠ ਯੋਗ ਬਹੁਤ ਹੀ ਫੈਲਿਆ ਤੇ ਜਗਿਆਸੂਆਂ ਵਿਚ ਪ੍ਰਸਿੱਧ ਹੋਇਆ ਹੈ। ਦੇਖਿਆ ਜਾਵੇ ਤਾਂ ਆਮ ਲੋਕ ਇਸ ਨੂੰ ਸੰਪੂਰਨ ਯੋਗ ਸਮਝਦੇ ਹਨ, ਇਸ ਦਾ ਕਾਰਣ ਇਹ ਵੀ ਹੈ ਕਿ ਆਮ ਲੋਕ ਸਰੀਰ ਨੂੰ ਹੀ ਆਤਮਾ ਅਤੇ ਸਵੈ ਸਮਝਦੇ ਹਨ। ਸਾਨੂੰ ਸਾਰਿਆਂ ਨੂੰ ਆਪਣਾ 'ਆਤਮ ਮਾਰਗ' ਇਸ ਸਰੀਰ ਰੂਪੀ ਗੱਡੀ ਵਿਚ ਬੈਠ ਕੇ ਹੀ ਸ਼ੁਰੂ ਕਰਨਾ ਪੈਂਦਾ ਹੈ, ਪਰ ਇਸ ਸਰੀਰ ਨੂੰ ਹੀ ਆਪਣਾ ਮੰਤਵ ਬਣਾ ਲੈਣਾ ਬੜਾ ਭਾਰੀ ਭੁਲੇਖਾ ਹੈ। ਇਹ ਸਰੀਰ ਤਾਂ ਸੂਖਮ ਤੱਤਾਂ ਦੀ ਪਰਸਪਰ ਕ੍ਰਿਆ ਨਾਲ ਚਲਦਾ ਹੈ। ਜਦੋਂ ਤਕ ਸੂਖਮ ਕ੍ਰਿਆਵਾਂ ਤੇ ਹੋਰ ਤੱਤਾਂ ਦਾ ਨਿਚੋੜ, ਮਨ ਤੇ ਪ੍ਰਾਣਾਂ ਨੂੰ ਚੰਗੀ ਤਰ੍ਹਾਂ ਨਾ ਸਮਝ ਲਿਆ ਜਾਵੇ, ਹੱਠ ਯੋਗ ਦਾ ਅਭਿਆਸ ਅਧੂਰਾ ਹੈ। ਜਦੋਂ ਹੀ ਇਨ੍ਹਾਂ ਸੂਖਮ ਸ਼ਕਤੀਆਂ ਦੀ ਸਮਝ ਆਉਣ ਲਗ ਪਵੇ, ਹੱਠ ਯੋਗ ਦੇ ਅਭਿਆਸ ਨਾਲ ਪੜਦੇ ਖੁਲ੍ਹ ਜਾਂਦੇ ਹਨ ਤੇ ਮੂਲ ਤੱਤ ਸਰੀਰ ਵਿਚ ਆ ਕੇ ਰਲਣੇ ਸ਼ੁਰੂ ਹੋ ਜਾਂਦੇ ਹਨ। ਜੇ ਇਹ ਨਹੀਂ ਹੈ ਤਾਂ ਹੱਠ ਯੋਗ ਕੇਵਲ ਇਕ ਸਰੀਰਕ ਕਸਰਤ ਦਾ ਅਭਿਆਸ ਹੈ।

ਹਿਮਾਲੀਆ ਯੋਗੀਆਂ ਦੀ ਪ੍ਰਣਾਲੀ ਜੋ ਕਿ ਯੋਗ ਦੀ ਇਕ ਪ੍ਰਮਾਣੀਕ ਪ੍ਰਣਾਲੀ ਮੰਨੀ ਜਾਂਦੀ ਹੈ, ਉਨ੍ਹਾਂ ਦਾ ਕਹਿਣਾ ਹੈ ਕਿ ਯੋਗ ਨੂੰ ਕੇਵਲ ਇਕ ਸਰੀਰਕ ਸਾਧਨਾ ਹੀ ਨਾ ਦੇਖਿਆ ਜਾਵੇ, ਯੋਗ ਵਿਗਿਆਨ ਨੂੰ ਇਕ ਡੂੰਘੀ ਚੇਤਨਤਾ ਤਕ ਪਹੁੰਚਣ ਦਾ ਸਾਧਨ ਹੀ ਦੇਖਿਆ ਤੇ ਜਾਣਿਆ ਜਾਵੇ। ਇਸ ਸਤਿ ਨੂੰ ਪੂਰੀ ਤਰ੍ਹਾਂ ਸਮਝ ਲੈਣਾ ਚਾਹੀਦਾ ਹੈ, ਜਾਣ ਲੈਣਾ ਚਾਹੀਦਾ ਹੈ ਕਿ ਬਿਨਾਂ ਸੂਖਮ ਤੱਤ ਦੇ ਇਹ ਸਰੀਰਕ ਅਭਿਆਸ ਅਧੂਰੇ ਹਨ। ਜਗਿਆਸੂ ਨੂੰ ਇਹ ਸਮਝ ਲੈਣਾ ਚਾਹੀਦਾ ਹੈ ਕਿ ਜਗਿਆਸੂ ਇਸ ਅਭਿਆਸ ਤੋਂ ਪੂਰਾ ਲਾਭ ਤਾਂ ਹੀ ਲੈ ਸਕਦਾ ਹੈ ਜੇ ਉਹ ਸੂਖਮ ਤੱਤ ਜਗਾ ਸਕੇ ਤੇ ਡੂੰਘੀ ਚੇਤਨਤਾ ਤਕ ਪਹੁੰਚ ਸਕੇ।

ਪਾਤੰਜਲ ਦੇ ਰਾਜ ਯੋਗ ਦੀ ਤਰ੍ਹਾਂ ਸਭ ਤੋਂ ਵੱਧ ਹੱਠ ਯੋਗ ਦਾ ਵਿਸ਼ੇਸ਼ ਗ੍ਰੰਥ ਹੈ 'ਹੱਠ ਯੋਗ ਪ੍ਰਦੀਪਕਾ' ਇਹ ਸ੍ਵਾਤਮਰਾਮ ਜੀ ਨੇ ਲਿਖੀ ਹੋਈ ਹੈ, ਬਾਕੀ ਦੇ ਹਠ ਯੋਗ ਦੇ ਸੰਸਕ੍ਰਿਤ ਸੂਤਰਾਂ ਦੀ ਤਰ੍ਹਾਂ 'ਹਠ ਯੋਗ ਪ੍ਰਦੀਪਕਾ' ਇਸ ਗੱਲ ਦੀ ਪ੍ਰੋੜ੍ਹਤਾ ਕਰਦੀ ਹੈ। ਅਸੀਂ ਸ੍ਵਾਤਮਰਾਮ ਜੀ ਦੇ ਲਿਖੇ ਸੂਤਰ ਦੇਖਦੇ ਹਾਂ।

ਇਹ ਹੱਠ ਯੋਗ ਦਾ ਵਿਗਿਆਨ ਅਤੀ ਉਤਮ ਤੇ ਜਗਿਆਸੂ ਲਈ ਇਕ ਪਉੜੀ ਦਾ ਕੰਮ ਕਰਦਾ ਹੈ ਜਿਸ ਰਾਹੀਂ ਜਗਿਆਸੂ ਰਾਜ ਯੋਗ ਦੇ ਸਿਖਰ ਤੇ ਪਹੁੰਚ ਸਕਦਾ ਹੈ। (1.1)

ਹਠ ਯੋਗ ਦੀ ਸਿਖਿਆ ਕੇਵਲ ਰਾਜ ਯੋਗ ਲਈ ਹੀ ਦਿਤੀ ਜਾਂਦੀ ਹੈ (1.2)

ਹੱਠ ਯੋਗ ਦੇ ਸਾਰੇ ਅਭਿਆਸ ਉਦੋਂ ਤਕ ਹੀ ਕਰਨੇ ਚਾਹੀਦੇ ਹਨ ਜਦੋਂ ਤਕ ਰਾਜ ਯੋਗ ਦੀ ਪ੍ਰਾਪਤੀ ਨਹੀਂ ਹੁੰਦੀ (1.67)

ਰਾਜ ਯੋਗ ਤੋਂ ਬਿਨਾਂ ਹੱਠ ਯੋਗ, ਹੱਠ ਯੋਗ ਤੋਂ ਬਿਨ੍ਹਾਂ ਰਾਜ ਯੋਗ ਸੰਪੂਰਨ ਨਹੀਂ ਹੈ ਇਸ ਕਰਕੇ ਇਨ੍ਹਾਂ ਦਾ ਅਭਿਆਸ ਨਾਲ ਨਾਲ ਹੀ ਕਰਨਾ ਚਾਹੀਦਾ ਹੈ; ਉਦੋਂ ਤਕ ਕਰਨਾ ਚਾਹੀਦਾ ਹੈ ਜਦੋਂ ਤਕ ਪੂਰਨਤਾ ਪ੍ਰਾਪਤ ਨਾ ਹੋ ਜਾਵੇ (11.76)

ਜਿਹੜੇ ਰਾਜ ਯੋਗ ਨੂੰ ਜਾਣੇ ਬਿਨਾਂ ਹੱਠ ਯੋਗ ਦਾ ਅਭਿਆਸ ਕਰਦੇ ਹਨ ਮੈਂ ਸੋਚਦਾ ਹਾਂ ਉਹ ਆਪਣੇ ਆਪ ਨੂੰ ਰਾਜ ਯੋਗ ਦੇ ਫਲ ਤੋਂ ਵਾਂਝਿਆ ਰਖਦੇ ਹਨ। (IV .79)

ਹੱਠ ਯੋਗ ਤੇ ਲੈਅ ਯੋਗ ਦੇ ਸਾਰੇ ਹੀ ਤਰੀਕੇ ਰਾਜ ਯੋਗ ਦੀ ਪ੍ਰਾਪਤੀ ਲਈ ਸਹਾਇਕ ਹੁੰਦੇ ਹਨ। ਜਿਸ ਨੇ ਰਾਜ ਯੋਗ ਦੀ ਪ੍ਰਾਪਤੀ ਕਰ ਲਈ ਉਸ ਨੇ ਕਾਲ ਨੂੰ, ਸਮੇਂ ਨੂੰ ਕਾਬੂ ਕਰ ਲਿਆ। (IV.103)

ਕੋਈ ਵੀ ਹੱਠ ਯੋਗ ਦਾ ਅਭਿਆਸੀ ਜਦੋਂ ਇਹ ਗ੍ਰੰਥ ਪੜ੍ਹਦਾ ਹੈ, ਸ੍ਵਾਤਮਰਾਮ ਜੀ ਦੇ ਲਿਖੇ ਸੂਤਰ ਪੜ੍ਹਦਾ ਹੈ ਉਹ ਇਹ ਜਾਣ ਲਏਗਾ ਕਿ ਮਨ ਇਕ ਯੋਗ ਦਾ ਬਹੁਤ ਹੀ ਮਹੱਤਵਪੂਰਨ ਹਿੱਸਾ ਹੈ, ਇਸ ਦੇ ਉਪਰੰਤ ਵੀ ਅੱਜ ਦੇ ਜਗਿਆਸੂ ਹਠ ਯੋਗ ਨੂੰ ਕੇਵਲ ਇਕ ਸਰੀਰਕ ਅਭਿਆਸ ਹੀ ਸਮਝਦੇ ਹਨ, ਇਹ ਬਿਲਕੁਲ ਇਸ ਤਰ੍ਹਾਂ ਹੀ ਹੈ ਜਿਵੇਂ ਬਿਜਲੀ ਦਾ ਕਰੰਟ ਤਾਂਬੇ ਦੀ ਤਾਰ ਨੂੰ ਥਰਥਰਾਹਟ ਦਿੰਦਾ ਹੈ।

ਜਿਵੇਂ ਕਿ ਅਸੀਂ ਦੇਖਿਆ ਹੈ ਸ੍ਵਾਤਮਰਾਮ ਜੀ ਦਾ ਗ੍ਰੰਥ ਉਪਰ ਦਿਤੇ ਗਏ ਸੂਤਰਾਂ ਨਾਲ ਸ਼ੁਰੂ ਹੁੰਦਾ ਹੈ ਤੇ ਉਨ੍ਹਾਂ ਵਿਚ ਹਠ ਯੋਗ ਦਾ ਮੰਤਵ ਦੱਸਿਆ ਗਿਆ ਹੈ ਕਿ ਕਿਵੇਂ ਹੱਠ ਯੋਗ ਦਾ ਮੰਤਵ ਰਾਜ ਯੋਗ ਦੀਆਂ ਪ੍ਰਾਪਤੀਆਂ ਤਕ ਪਹੁੰਚਣਾ ਹੈ। ਇਸ ਤਰ੍ਹਾਂ ਉਨ੍ਹਾਂ ਨੇ ਅੰਤ ਇਸ ਤਰ੍ਹਾਂ ਕੀਤਾ ਹੈ –

ਜਦੋਂ ਤਕ ਪ੍ਰਾਣ ਮੱਧ ਵਿਚ ਚਲਦੀ ਸੁਖਮਨਾ ਵਿਚ ਨਹੀਂ ਪ੍ਰਵੇਸ਼ ਕਰਦੇ;

ਜਦੋਂ ਤਕ ਧਿਆਨ ਦਾ ਬਿੰਦੂ ਪੂਰੀ ਤਰ੍ਹਾਂ ਪਰਪੱਕ ਨਹੀਂ ਹੁੰਦਾ ਇਸ ਨੂੰ ਪਰਪੱਕ ਕਰਨ ਲਈ ਪ੍ਰਾਣਾਂ ਤੇ ਕਾਬੂ ਪਾਉਣਾ ਬਹੁਤ ਹੀ ਅਵੱਸ਼ਕ ਹੈ;

ਜਦੋਂ ਤਕ ਅੰਦਰ ਦੇ ਤੱਤ, ਅੰਦਰ ਦਾ ਅਨੰਦ ਇਕਸਾਰ ਹੋ ਕੇ ਧਿਆਨ ਸਿਮਰਨ ਵਿਚ ਨਹੀਂ ਮਹਿਸੂਸ ਹੁੰਦਾ, ਉਦੋਂ ਤਕ ਤੁਹਾਡਾ ਗਿਆਨ (ਹਠ ਯੋਗ) ਇਕ ਮਿਥਿਆ ਹੈ, ਇਕ ਝੂਠ ਹੈ, ਕੇਵਲ ਗੱਲਾਂ ਹੀ ਹਨ।

ਜਦੋਂ ਮੈਂ ਸੰਸਕ੍ਰਿਤ ਦੇ ਗ੍ਰੰਥ ਪੜ੍ਹੇ, ਹੱਠ ਯੋਗ ਬਾਰੇ ਹੋਰ ਜਾਣਿਆ ਮੈਂ ਇਕ ਗੱਲ ਤੋਂ ਬਹੁਤ ਹੈਰਾਨ ਸੀ ਕਿ ਲੇਖਕ ਜਦੋਂ ਲਿਖਦੇ ਰਹੇ ਉਨ੍ਹਾਂ ਨੇ ਹਰੇਕ ਗੱਲ ਨੂੰ ਇਕ ਇੱਛਾ ਪ੍ਰਗਟ ਕਰਨ ਦੀ ਵਿਧੀ ਨਾਲ ਕਿਉਂ ਲਿਖਿਆ ਹੈ ਜਿਵੇਂ "ਮੈਨੂੰ ਇਸ ਤਰ੍ਹਾਂ ਕਰਨਾ ਚਾਹੀਦਾ ਹੈ", "ਅਸੀਂ ਇਸ ਤਰ੍ਹਾਂ ਕਰਦੇ ਹਾਂ" ਇਹ ਗੱਲ ਮੈਨੂੰ ਬਿਲਕੁਲ ਸਮਝ ਨਹੀਂ ਆ ਰਹੀ ਸੀ। ਮੈਨੂੰ ਗੁਰੂਦੇਵ ਨੇ ਇਹ ਸਮਝਾਇਆ ਕਿ ਹੱਠ ਯੋਗ ਦਾ ਅਭਿਆਸ, ਸਰੀਰਕ ਕਸਰਤ ਦੇ ਨਾਲ ਹੀ ਲਿਖਿਆ ਗਿਆ ਸੀ, ਇਹ ਆਪਣੇ ਆਪ ਹੀ ਮਨ ਵਿਚ ਚਲਾ ਜਾਂਦਾ ਹੈ, ਜਦੋਂ ਪ੍ਰਾਣ ਸੁਖਮਨਾ ਨਾੜੀ ਵਿਚ ਪ੍ਰਵੇਸ਼ ਕਰਦੇ ਹਨ ਤੇ ਸਮਾਧੀ ਲੱਗੀ ਹੁੰਦੀ ਹੈ। ਜੋ ਕੁਝ ਇਕ ਜਗਿਆਸੂ ਨੂੰ ਕਰਨ ਲਈ ਕੋਸ਼ਿਸ਼ ਕਰਨੀ ਪੈਂਦੀ ਹੈ ਜਿਹੜੀ ਹੱਠ ਯੋਗ ਸਿੱਖ ਰਿਹਾ ਹੈ, ਇਕ ਯੋਗੀ ਸਰੀਰ, ਉਹ ਸਭ ਕੁਝ ਆਪਣੇ ਆਪ ਹੀ ਕਰਨ ਲਗ ਪੈਂਦਾ ਹੈ। ਇਸ ਦੇ ਅਭਿਆਸ ਨਾਲ ਸਾਡੇ ਛੇਵੇਂ ਅਧਿਆਇ ਦੇ ਹੱਠ ਕੁੰਡਲਨੀ ਦੇ ਸੂਤਰ ਸਾਡੇ ਅੱਗੇ ਆਏ। ਪਹਿਲੇ ਪੰਜ ਅਧਿਆਇ ਨੂੰ ਇਕ ਵਿਆਖਿਆ ਦੇ ਰੂਪ ਵਿਚ ਪੜ੍ਹਿਆ ਜਾਵੇ ਤਾਂ ਹੀ ਠੀਕ ਹੈ। ਇਹ ਆਸ ਕੀਤੀ ਜਾਂਦੀ ਹੈ ਕਿ ਇਨ੍ਹਾਂ ਦਾ ਅਭਿਆਸ ਕਰਕੇ ਜਿਹੜੇ ਹੱਠ ਯੋਗ ਦੀਆਂ ਸੌਖੀਆਂ ਕ੍ਰਿਆ ਵੀ ਕਰਦੇ ਹਨ ਉਨ੍ਹਾਂ ਦੇ ਵਿਅਕਤੀਤ੍ਵ ਵਿਚ ਸੂਖਮ ਤੱਤ ਜਾਗੇਗਾ, ਅੰਦਰ ਅਜਰ, ਅਮਰ, ਅੰਮ੍ਰਿਤ ਸ਼ਕਤੀ ਆ ਜਾਂਦੀ ਹੈ।

ਮੈਂ ਉਨ੍ਹਾਂ ਸਭ ਦਾ ਅਭਾਰੀ ਹਾਂ ਜਿਨ੍ਹਾਂ ਨੇ ਪੁਸਤਕ ਤਿਆਰ ਕਰਨ ਵਿਚ ਸਹਾਇਤਾ ਕੀਤੀ, ਸ੍ਰੀ ਮਤੀ ਲਲਿਤਾ ਦੇਵੀ ਮੇਰੀ ਪਤਨੀ ਦਾ ਬਹੁਤ ਯੋਗਦਾਨ ਹੈ। ਜੋ ਕੁਝ ਵੀ ਕਰ ਸਕਿਆ ਹਾਂ ਮੇਰੇ ਗੁਰੂਦੇਵ ਦੀ ਕ੍ਰਿਪਾ ਕਰਕੇ ਹੀ ਹੋਇਆ ਹੈ।

L L L L L L L

(ਪੰਨਾ 19 ਦੀ ਬਾਕੀ)

ਸਕਦੇ ਇਸੇ ਤਰ੍ਹਾਂ ਹੀ ਇਕ ਮਾਰਗ ਸਾਰਿਆਂ ਲਈ ਠੀਕ ਨਹੀਂ ਹੋ ਸਕਦਾ। ਮਾਰਗ ਵੱਖ-ਵੱਖ ਹਨ, ਨਿਸ਼ਾਨਾ ਇਕ ਹੈ, ਮੰਜ਼ਲ ਇਕ ਹੈ, ਯੋਗ ਦਾ ਮਾਰਗ ਸਾਧਨਾ ਦੇ ਅਭਿਆਸ ਨਾਲੋਂ ਉਤਮ ਹੈ, ਸਾਧਨਾ ਕੇਵਲ ਮਨ ਦੀ ਸ਼ੁਧੀ ਲਈ ਹੀ ਕੀਤੀ ਜਾਂਦੀ ਹੈ, ਸਾਧਨਾ ਕੇਵਲ ਆਪਾ ਸਾਧਣ ਲਈ ਮਨ ਅਤੇ ਸਰੀਰ ਨੂੰ ਸੋਧਣ ਲਈ ਕੀਤੀ ਜਾਂਦੀ ਹੈ। ਸਾਧਨਾ ਵੱਖ-ਵੱਖ ਤਰੀਕੇ ਨਾਲ ਕੀਤੀ ਜਾਂਦੀ ਹੈ, ਅਗਿਆਨੀ ਬਹੁਤ ਕੱਟੜ ਤਰੀਕੇ ਨਾਲ ਕਰਦੇ ਹਨ, ਗਿਆਨੀ ਕੇਵਲ ਮਨ, ਇੰਦ੍ਰੀ ਦੀ ਸ਼ੁਧੀ ਲਈ ਕਰਦੇ ਹਨ। ਯੋਗੀ ਵੀ ਸਾਧਨਾ ਕਰਦੇ ਹਨ ਪਰ ਉਹ ਹੋਰ ਡੂੰਘੇ ਤੇ ਉਚੇ ਅਭਿਆਸ ਕਰਦੇ ਹਨ, ਮਨ ਤੇ ਕਾਬੂ ਪਾਉਣ ਲਈ ਅਤੇ ਮਨ ਨੂੰ ਸ਼ੁਧ ਕਰਨ ਲਈ ਇਹ ਅਭਿਆਸ ਕਰਦੇ ਹਨ। ਯੋਗੀ ਫੇਰ ਸਾਰੀਆਂ ਸ਼ਕਤੀਆਂ ਸੰਪੂਰਨਤਾ ਵਿਚ ਲਾ ਦਿੰਦਾ ਹੈ ਉਸ ਦਾ ਨਿਸ਼ਾਨਾ ਸਮਾਧੀ ਤਕ ਪਹੁੰਚਣਾ ਹੁੰਦਾ ਹੈ।

ਯੋਗੀਆਂ ਦੀ ਇਕ ਹੋਰ ਸ਼ਾਖਾ ਵੀ ਹੈ ਜਿਨ੍ਹਾਂ ਦੇ ਮਨ ਪੂਰੀ ਤਰ੍ਹਾਂ ਸ਼ਰਧਾ ਵਿਚ ਹਨ, ਜਿਨ੍ਹਾਂ ਨੂੰ ਪੂਰਾ ਭਰੋਸਾ ਹੈ ਜੋ ਪੂਰੀ ਤਰ੍ਹਾਂ ਵਾਹਿਗੁਰੂ ਦੀ ਸ਼ਰਨ ਵਿਚ ਹਨ ਉਹ ਵਾਹਿਗੁਰੂ ਦੇ ਖਾਸ ਪ੍ਰੇਮੀ ਹਨ, ਸੇਵਕ ਹਨ। ਏਨਾਂ ਹੀ ਨਹੀਂ, ਉਹ ਵਾਹਿਗੁਰੂ ਨਾਲ ਅਭੇਦ ਹਨ। ਕ੍ਰਿਸ਼ਨ ਜੀ ਵੱਖ-ਵੱਖ ਜਗਿਆਸੂਆਂ ਦੀ ਤੁਲਨਾ ਕਰਦੇ ਹਨ ਅਤੇ ਅਰਜਨ ਨੂੰ ਸਮਝਾਉਂਦੇ ਹਨ ਕਿ ਕਿਵੇਂ ਅਟੱਲ ਭਰੋਸਾ ਇਕ ਐਸੀ ਸ਼ਕਤੀ ਹੈ ਜਿਹੜੀ ਉਸ ਨੂੰ ਉਚੇਰੀਆਂ ਤੇ ਡੂੰਘੀਆਂ ਉਡਾਰੀਆਂ ਤੇ ਪਹੁੰਚਾ ਦਿੰਦੀ ਹੈ। ਜਿਸ ਮਾਰਗ ਤੇ ਤੁਸੀਂ ਸਭ ਕੁਝ ਪਿਆਰ ਨਾਲ ਭੇਂਟ ਕਰ ਦਿੰਦੇ ਹੋ, ਸਭ ਕੁਝ ਅਰਪਣ ਕਰ ਦਿੰਦੇ ਹੋ, ਕੋਈ ਕਿੰਤੂ ਪਰੰਤੂ ਨਹੀਂ ਕਰਦੇ, ਉਸ ਮਾਰਗ ਤੇ ਚੱਲਣ ਲਈ ਬੇਅੰਤ ਸ਼ਕਤੀ ਚਾਹੀਦੀ ਹੈ – ਆਪਣੇ ਅੰਦਰ ਦੀ ਸ਼ਕਤੀ। ਇਸ ਕਰਕੇ ਹੀ ਉਸ ਮਾਰਗ ਤੇ ਭਰੋਸਾ ਵਧੇਰੇ ਜ਼ਰੂਰੀ ਹੈ। ਸਾਧਨਾ ਨਾਲੋਂ ਵੀ ਉਚਾ ਹੈ ਭਰੋਸਾ। ਇਥੇ ਪਹਿਲੀ ਵਾਰੀ ਕ੍ਰਿਸ਼ਨ ਜੀ ਸ਼ਰਧਾ ਦੀ ਗੱਲ ਕਰਦੇ ਹਨ। ਸ਼ਰਧਾ ਦਾ ਮਾਰਗ, ਕੇਵਲ ਭਾਵਨਾ ਦਾ ਮਾਰਗ ਹੀ ਨਹੀਂ ਜਿਸ ਨਾਲ ਲੋਕੀ ਨਚਦੇ ਗਾਉਂਦੇ ਹਨ, ਅਨੰਦ ਵਿਚ ਆਉਂਦੇ ਹਨ ਜਾਂ ਫੇਰ ਰੋਂਦੇ ਹਨ; ਇਹ ਉਹ ਮਾਰਗ ਹੈ ਜਿਥੇ ਤੁਸੀਂ ਅਰਪਣ, ਹੋਰ ਅਰਪਣ, ਹੋਰ ਸਮਰਪਣ ਕਰਦੇ ਹੋ ਉਦੋਂ ਤਕ ਕਿ ਤੁਸੀਂ ਆਪਣਾ ਆਪ ਸਮਰਪਣ ਕਰ ਦਿੰਦੇ ਹੋ। ਪ੍ਰਮਾਤਮਾ ਕਹਿੰਦੇ ਹਨ, "ਆਪਣਾ ਭਾਂਡਾ ਖਾਲੀ ਕਰੋ ਤਾਂ ਜੋ ਮੈਂ ਉਸ ਨੂੰ ਭਰ ਸਕਾਂ।" ਖਾਲੀ ਕਰਨ ਲਈ ਤੁਹਾਨੂੰ ਸਾਗਰ ਦੀ ਤਰ੍ਹਾਂ ਹੋਣਾ ਪਵੇਗਾ ਸਾਗਰ ਤੋਂ ਭਾਫ ਬਣਦੀ ਰਹਿੰਦੀ ਹੈ ਫੇਰ ਵੀ ਸਾਗਰ ਭਰਿਆ ਹੀ ਰਹਿੰਦਾ ਹੈ, ਜੋ ਅਰਪਣ ਕਰੋਗੇ ਉਹ ਹੀ ਵਾਪਸ ਮਿਲੇਗਾ, ਦੇ ਕੇ ਹੀ ਤੁਸੀਂ ਸੰਪੂਰਨ ਮਹਿਸੂਸ ਕਰਦੇ ਹੋ, ਪਿਆਰ ਕੇਵਲ ਦੇਣਾ ਹੀ ਹੈ ਅਤੇ ਦੇਣਾ ਹੀ ਸੰਪੂਰਨਤਾ ਹੈ।

ਇਥੇ ਛੇਵੇਂ ਅਧਿਆਏ ਦਾ ਅੰਤ ਹੁੰਦਾ ਹੈ ਜਿਸ ਵਿਚ ਸਮਾਧੀ ਦਾ ਮਾਰਗ ਅਤੇ ਹੋਰ ਮਾਰਗ ਦੱਸੇ ਗਏ ਹਨ।

L L L L L L L

# ਸਨੇਹੀਆਂ ਦਾ ਪੰਨਾ

'ਆਤਮ ਮਾਰਗ' ਦੇ ਸਨੇਹੀਆਂ ਦੇ ਪੰਨੇ ਰਾਹੀਂ ਮੈਂ ਆਪ ਦੇ ਨਾਲ ਆਪਣੀ ਹੋਈ ਹੱਡ-ਬੀਤੀ ਦੀ ਸਾਂਝ ਪੁਆਉਣਾ ਚਾਹੁੰਦਾ ਹਾਂ। 6 ਅਗਸਤ ਨੂੰ ਮੈਂ ਅਚਾਨਕ ਗੁਰਦੁਆਰਾ ਈਸ਼ਰ ਪ੍ਰਕਾਸ਼ ਵਿਚ ਬੈਠਾ ਬੀਮਾਰ ਹੋਇਆ, ਛਾਤੀ ਵਿਚ ਦਰਦ ਮਹਿਸੂਸ ਕੀਤਾ। ਉਸ ਵੇਲੇ ਮੈਂ ਪੀ.ਜੀ.ਆਈ. ਜਾਣ ਦਾ ਸੰਕੇਤ ਦਿਤਾ। ਉਥੇ 6 ਅਗਸਤ ਤੋਂ 9 ਅਗਸਤ ਤਕ ਰਿਹਾ। ਪੀ. ਜੀ. ਆਈ. ਦੇ ਕਾਬਲ ਡਾਕਟਰ ਜਗਮੋਹਨ ਨੇ ਦਸਿਆ ਕਿ ਆਪ ਦਾ ਇਕੋ ਇਕ ਇਲਾਜ ਆਪਰੇਸ਼ਨ ਰਹਿ ਗਿਆ ਹੈ, ਕਿਉਂਕਿ ਆਪ ਦੇ ਪਿਛਲੇ ਰਿਕਾਰਡ ਤੋਂ ਪਤਾ ਲਗਦਾ ਹੈ ਕਿ ਆਪ ਦੀਆਂ ਤਿੰਨ ਨਾੜੀਆਂ 90% ਬੰਦ ਪਈਆਂ ਹਨ। ਉਸ ਤੋਂ ਬਾਅਦ ਮੈਂ ਸ੍ਰੀ ਰਸ਼ਪਾਲ ਮਲਹੋਤਰਾ ਜੀ ਨੂੰ ਬੁਲਾਇਆ ਅਤੇ ਐਸਕਾਰਟ ਹਾਸਪੀਟਲ, ਦਿੱਲੀ ਜਾਣ ਦਾ ਸੰਕੇਤ ਦਿਤਾ। ਸਪੈਸ਼ਲ ਹਵਾਈ ਜਹਾਜ਼ ਰਾਹੀਂ ਜਿਸ ਵਿਚ ਐਂਬੂਲੈਂਸ ਦਾ ਇੰਤਜ਼ਾਮ ਕੀਤਾ, ਥੋੜ੍ਹੇ ਸਮੇਂ ਵਿਚ ਹੀ ਮੈਂ ਸੂਰਜ ਛਿਪਣ ਤੋਂ ਪਹਿਲਾਂ ਹੀ ਐਸਕਾਰਟ ਹਾਸਪੀਟਲ ਪਹੁੰਚ ਗਿਆ। ਉਥੇ ਡਾਕਟਰ ਨਰੇਸ਼ ਤਰੇਹਨ ਅਤੇ ਡਾਕਟਰ ਟੀ.ਐਸ. ਕਲੇਰ ਬਹੁਤ ਸਿਆਣੇ ਡਾਕਟਰ ਅਮਰੀਕਾ ਤੋਂ ਆਏ ਹੋਏ ਹਨ। ਅਨੇਕਾਂ ਮਰੀਜ਼ਾਂ ਦੇ ਆਪਰੇਸ਼ਨ ਕਰਨ ਦਾ ਫਰਜ਼ ਨਿਭਾ ਰਹੇ ਹਨ। ਉਨ੍ਹਾਂ ਨੇ ਅਗਲੇ ਦਿਨ ਮੇਰਾ ਆਪਰੇਸ਼ਨ ਕਰ ਦਿਤਾ।

ਡਾ. ਐਸ. ਐਸ ਥੁੱਟ ਬੜੀ ਸ਼ਰਧਾ ਵਾਲੇ ਗੁਰਸਿੱਖ ਹਨ, ਉਨ੍ਹਾਂ ਨੇ ਕਿਹਾ ਕਿ ਤੁਹਾਡੀ ਹੋ ਰਹੀ recovery ਨੂੰ ਦੇਖ ਕੇ ਸਾਰੇ ਡਾਕਟਰ ਬੜੇ ਹੈਰਾਨ ਹਨ। ਤੁਸੀਂ ਜਲਦੀ ਹੀ ਠੀਕ ਹੋ ਜਾਵੋਂਗੇ।

ਮੈਂ ਛੇਤੀਂ ਹੀ ਕੁਰਸੀ ਉਪਰ ਬੈਠਣ ਲਗ ਗਿਆ, 17 ਦਿਨ ਤਕ ਮੈਂ ਡੇਢ ਕਿਲੋਮੀਟਰ ਸਵੇਰੇ ਅਤੇ ਡੇਢ ਕਿਲੋਮੀਟਰ ਸ਼ਾਮ ਨੂੰ ਹਸਪਤਾਲ ਦੇ ਵਰਾਂਡੇ ਵਿਚ ਹੀ ਘੁੰਮ ਲੈਂਦਾ ਸੀ। ਉਥੋਂ ਛੁਟੀ ਲੈ ਕੇ ਮੈਂ ਇੰਡੀਆ ਇੰਟਰਨੈਸ਼ਨਲ ਸੈਂਟਰ ਵਿਚ ਚਾਰ ਦਿਨ ਲਈ ਆ ਗਿਆ। ਉਥੇ ਦੋਨੋਂ ਡਾਕਟਰ ਨਰੇਸ਼ ਤਰੇਹਨ ਅਤੇ ਟੀ.ਐਸ. ਕਲੇਰ ਮਿਲਣ ਆਏ। ਨਰੇਸ਼ ਤਰੇਹਨ ਗੁਰੂ ਅੰਗਦ ਸਾਹਿਬ ਤੋਂ ਤਕਰੀਬਨ ਬਾਰ੍ਹਵੀਂ ਪੁਸ਼ਤ ਵਿਚੋਂ ਹਨ। ਇਹ ਖਾਨਦਾਨ ਸ੍ਰੀ ਰਾਮਚੰਦਰ ਜੀ ਦੇ ਛੋਟੇ ਭਰਾ ਲੱਛਮਣ ਜੀ ਨਾਲ ਸਬੰਧ ਰਖਦਾ ਹੈ। ਡਾਕਟਰ ਟੀ. ਐਸ. ਕਲੇਰ ਪ੍ਰਸਿੱਧ ਬ੍ਰਹਮਗਿਆਨੀ ਬਾਬਾ ਅਜੀਤ ਸਿੰਘ ਜੀ ਨਥਲਪੁਰ ਵਾਲਿਆਂ ਦੇ ਦੋਹਤੇ ਹਨ ਅਤੇ ਗੁਰੂ ਸੇਵਾ ਦਾ ਸੁਭਾਅ ਇਨ੍ਹਾਂ ਨੂੰ ਆਪਣੇ ਪਵਿੱਤਰ ਖਾਨਦਾਨ ਵਿਚੋਂ ਪ੍ਰਾਪਤ ਹੋਇਆ। ਇੰਡੀਆ ਇੰਟਰਨੈਸ਼ਨਲ ਸੈਂਟਰ ਤੋਂ ਮੈਂ ਵਾਪਸ ਮੋਹਾਲੀ ਪਹੁੰਚ ਗਿਆ ਪਰ ਹਸਪਤਾਲ ਵਿਚੋਂ ਮੈਂ ਇਕ ਸੌਗਾਤ ਲੈ ਆਇਆ, ਜਿਸ ਨੂੰ ਹਾਰਪੀਜ਼ ਕਹਿੰਦੇ ਹਨ, ਸਾਡੀ ਜ਼ੁਬਾਨ ਵਿਚ ਉਸ ਨੂੰ ਜਨੇਊ ਆਖਿਆ ਜਾਂਦਾ ਹੈ। ਉਥੇ ਮੈਨੂੰ 10 ਦਿਨ ਕੋਈ ਤਕਲੀਫ ਨਹੀਂ ਸੀ ਹੋਈ ਪਰ ਮੋਹਾਲੀ ਪਹੁੰਚਦਿਆਂ ਹੀ ਉਸ ਨੇ ਆਪਣਾ ਪੂਰਾ ਜ਼ੋਰ ਲਾ ਦਿਤਾ, ਜਿਥੇ ਮੈਂ ਸੈਰ ਕਰਦਾ ਸੀ ਉਥੇ ਉਸ ਨੇ ਮੈਨੂੰ ਮੰਜੇ ਤੇ ਪੈਣ ਲਈ ਮਜ਼ਬੂਰ ਕਰ ਦਿਤਾ। ਸਾਰੀਆਂ ਸੰਗਤਾਂ ਨੇ ਜਪੁਜੀ ਸਾਹਿਬ ਦੇ ਪਾਠ ਕੀਤੇ, ਅਖੰਡਪਾਠ ਸਾਹਿਬ ਹੋਏ, ਬਹੁਤ ਮਹਾਂਪੁਰਸ਼ਾਂ ਨੇ ਆਪਣੇ ਅਸਥਾਨਾਂ ਤੇ ਅਖੰਡਪਾਠ ਕਰਾਏ ਅਤੇ ਇਸ ਬਿਨਸਨਹਾਰ ਜੀਵ ਲਈ ਅਰਦਾਸਾਂ ਕੀਤੀਆਂ। ਅੱਜ ਜਦੋਂ ਮੈਂ 30 ਸਤੰਬਰ ਨੂੰ ਸਨੇਹੀਆਂ ਦਾ ਪੰਨਾ ਲਿਖਾ ਰਿਹਾ ਹਾਂ ਮੈਂ ਕਾਫੀ ਬਿਮਾਰ ਹਾਂ, ਪਰ ਜਿਵੇਂ ਡਾਕਟਰ ਸਾਹਿਬ ਨੇ ਲਿਖਿਆ ਹੈ ਕਿ ਮੈਂ ਇਹ ਪਰਚਾ ਪਹੁੰਚਣ ਤਕ ਅਰੋਗ ਹੋ ਜਾਵਾਂਗਾ। ਇਸ ਸਮੇਂ ਵਿਚ ਬਹੁਤ ਮਹਾਂਪੁਰਸ਼ਾਂ ਦੇ ਮੈਨੂੰ ਟੈਲੀਫੋਨ ਪਹੁੰਚੇ, ਜਿਨ੍ਹਾਂ ਦੇ ਜਵਾਬ ਸੇਵਾਦਾਰ ਦਿੰਦੇ ਰਹੇ। ਸਤਿਗੁਰੂ ਜਗਜੀਤ ਸਿੰਘ ਜੀ ਜੋ ਨਾਮਧਾਰੀ ਸੰਪਰਦਾ ਦੇ ਮੁਖੀ ਹਨ, ਨੇ ਵੀ ਦੋ ਵਾਰੀ ਫੋਨ ਤੇ ਮੇਰੀ ਖਬਰ ਲੈਣ ਲਈ ਗੱਲ ਕੀਤੀ ਅਤੇ ਇਲਾਜ ਵੀ ਦੱਸਿਆ। ਥੋੜ੍ਹੇ ਦਿਨਾਂ ਪਿਛੋਂ ਚਾਰ ਨਾਮਧਾਰੀ ਸਿੰਘ ਮੇਰੀ ਖਬਰ ਲੈਣ ਆਏ, ਮੈਂ ਉਨ੍ਹਾਂ ਸਭ ਦਾ ਬਹੁਤ ਰਿਣੀ ਹਾਂ। ਸੰਤ ਸਾਧੂ ਸਿੰਘ ਜੀ ਸੰਗਰੂਰ ਵਾਲੇ, ਸੰਤ ਕਲਿਆਣ ਦਾਸ ਜੀ, ਸੰਤ ਧਨਵੰਤ ਸਿੰਘ ਜੀ ਉਨ੍ਹਾਂ ਸਭ ਦਾ ਮੈਂ ਧੰਨਵਾਦੀ ਹਾਂ। ਤੁਹਾਡੇ ਸਾਰਿਆਂ ਨਾਲ 'ਆਤਮ ਮਾਰਗ' ਮੈਗਜ਼ੀਨ ਕਰਕੇ ਇਕ ਬਹੁਤ ਵੱਡਾ ਭਾਈਚਾਰਾ ਬਣ ਗਿਆ, ਦਿਲੋਂ ਸਾਂਝ ਪ੍ਰਾਪਤ ਹੋਣ ਕਰਕੇ ਤੁਹਾਡੀਆਂ ਅਰਦਾਸਾਂ, ਅਸੀਸਾਂ ਮੈਨੂੰ ਚੜ੍ਹਦੀ ਕਲਾ ਵਿਚ ਰਖ ਰਹੀਆਂ ਹਨ। ਪਹਿਲਾਂ ਮੈਂ ਦਵਾਈ ਐਸਕਾਰਟ ਤੋਂ ਲੈਂਦਾ ਰਿਹਾ ਅਤੇ ਜੌਲੀ ਗਰਾਂਟ ਤੋਂ ਦਵਾਈ ਦੀਆਂ ਚਾਰ ਸ਼ੀਸ਼ੀਆਂ ਸੀ ਉਹ ਵੀ ਲੈਂਦਾ ਰਿਹਾ। ਹੁਣ ਮੈਂ ਡਾਕਟਰ ਮਹਿੰਦਰ ਸਿੰਘ ਚੁੱਘ ਪਟਿਆਲੇ ਵਾਲਿਆਂ, ਜੋ ਬਹੁਤ ਹੀ ਸਿਆਣੇ ਹਨ, ਤੋਂ ਦਵਾਈ ਲੈ ਰਿਹਾ ਹਾਂ। ਉਹ ਬੜੀ ਸੁਚੱਜਤਾ ਦੇ ਨਾਲ ਮੇਰੀ ਹਾਲਤ ਦੇ ਮੁਤਾਬਿਕ ਨਰਮ ਦਵਾਈ ਦੇ ਰਹੇ ਹਨ। ਉਨ੍ਹਾਂ ਨੂੰ ਆਸ ਹੈ ਕਿ ਮੈਂ ਛੇਤੀਂ ਠੀਕ ਹੋ ਜਾਵਾਂਗਾ। ਮੈਂ ਸਾਰੀਆਂ ਸੰਗਤਾਂ ਦਾ ਧੰਨਵਾਦੀ ਹਾਂ ਕਿ ਤੁਸੀਂ ਸਾਰਿਆਂ ਨੇ ਪ੍ਰਭੂ ਪਾਸ ਅਰਦਾਸਾਂ ਕੀਤੀਆਂ ਅਤੇ ਮੈਨੂੰ ਰਿਣੀ ਬਣਾਇਆ। ਮੈਂ ਤੁਹਾਡੀਆਂ ਅਰਦਾਸਾਂ ਦੇਖਦਾ ਹਾਂ ਤਾਂ ਤੁਹਾਨੂੰ ਸ਼ੁਕਰਾਨੇ ਵਜੋਂ ਕੁਝ ਨਹੀਂ ਦੇ ਸਕਦਾ, ਸਿਰਫ ਤੁਹਾਡੀ ਹਮਦਰਦੀ ਕਰਕੇ, ਨੇਤਰਾਂ ਵਿਚੋਂ ਗਿਰਦੇ ਹੰਝੂ ਤੁਹਾਡੇ ਪਿਆਰ ਮੰਡਲ ਵਿਚ ਭੇਜ ਰਿਹਾ ਹਾਂ। 'ਆਤਮ ਮਾਰਗ' ਦੇ ਕਾਫੀ ਲੇਖ ਮੈਂ ਪਹਿਲਾਂ ਹੀ ਲਿਖਾ ਗਿਆ ਸੀ, ਉਹ ਜਦੋਂ ਤਕ ਮੈਂ ਠੀਕ ਨਹੀਂ ਹੁੰਦਾ ਉਦੋਂ ਤਕ ਚਲਦੇ ਰਹਿਣਗੇ। ਬਹੁਤ ਸਾਰੇ ਪ੍ਰੇਮੀਆਂ ਦੀਆਂ ਈ-ਮੇਲ ਤੋਂ ਪੁਛਾਂ ਆਉਂਦੀਆਂ ਹਨ ਇਕ ਪ੍ਰੇਮੀ ਗੁਰਮੀਤ ਸਿੰਘ ਜੀ ਮਲੇਸ਼ੀਆਂ ਤੋਂ ਰਾਗਮਾਲਾ ਪੜ੍ਹਨ ਜਾਂ ਨਾ ਪੜ੍ਹਨ ਬਾਰੇ ਪੁਛਦੇ ਹਨ, ਉਨ੍ਹਾਂ ਦੇ ਉਤਰ ਈ.ਮੇਲ ਰਾਹੀਂ ਦਿੱਤੇ ਗਏ ਹਨ। ਇਹ ਵਾਦ ਵਿਵਾਦ ਦੇ ਵਿਸ਼ਿਆਂ ਵਿਚ ਆਤਮ

ਮਾਰਗ ਕੁਝ ਵੀ ਨਹੀਂ ਕਹਿਣਾ ਚਾਹੁੰਦਾ। ਸ਼੍ਰੋਮਣੀ ਕਮੇਟੀ ਦੀ ਮਰਿਆਦਾ ਅਤੇ ਸੰਤ ਸਮਾਜ ਦੀ ਮਰਿਆਦਾ ਅਨੁਸਾਰ ਅਸੀਂ ਰਾਗਮਾਲਾ ਪਹਿਲਾਂ ਤੋਂ ਪੜ੍ਹ ਹੀ ਰਹੇ ਹਾਂ। ਈ.ਮੇਲ ਵਿਚ ਬਹੁਤ ਪੁਛਾਂ ਹਨ ਸਾਡਾ ਪੁਨਰ ਸਟਾਫ ਬਹੁਤ ਹੀ ਘੱਟ ਸਮੇਂ ਵਿਚ ਉਸ ਦੇ ਉਤਰ ਦਿੰਦਾ ਹੈ। 'ਆਤਮ ਮਾਰਗ' ਰੂਹਾਨੀ ਮਾਰਗ ਨੂੰ ਦਰਸਾਉਂਦਾ ਹੈ, ਜੀਵ ਕਿਵੇਂ ਬੰਧਨਾਂ ਤੋਂ ਛੁਟ ਸਕਦਾ ਹੈ ਅਤੇ ਅਸੀਂ ਜੁਗਾਂ ਜੁਗਾਂਤਰਾ ਤੋਂ ਪਏ ਮਹਾਨ ਦੁਖ ਤੋਂ ਕਿਵੇਂ ਛੁਟਕਾਰਾ ਪਾ ਸਕਦੇ ਹਾਂ? ਸੰਪਰਦਾਇਕ ਪੁਛਾਂ ਦਾ ਉਤਰ ਅਸੀਂ ਈ.ਮੇਲ ਰਾਹੀਂ ਦੇ ਦਿੰਦੇ ਹਾਂ ਪਰ ਮੈਗਜ਼ੀਨ ਵਿਚ ਨਹੀਂ ਦਿੰਦੇ। ਹਾਂ, ਕੋਈ ਭਜਨ ਬੰਦਗੀ ਵਿਚ ਰੁਕਾਵਟ ਹੈ, ਉਸ ਬਾਰੇ ਅਸੀਂ ਉਤਰ ਦਿੰਦੇ ਹਾਂ ਤਾਂ ਕਿ ਹੋਰ ਪ੍ਰੇਮੀਆਂ ਨੂੰ ਵੀ ਲਾਭ ਪ੍ਰਾਪਤ ਹੋਵੇ।

ਤੁਹਾਡੀ ਜਾਣਕਾਰੀ ਲਈ ਯੁਗਾਂਡਾ ਤੋਂ ਸਰਦਾਰ ਜਗੀਰ ਸਿੰਘ ਅਤੇ ਬੀਬੀ ਅਮਰਜੀਤ ਕੌਰ ਦੀ ਪੱਤਰਕਾ ਦੀ ਸਾਂਝ ਅਸੀਂ ਤੁਹਾਡੇ ਨਾਲ ਕਰਨੀ ਚਾਹੁੰਦੇ ਹਾਂ। ਉਹ ਲਿਖਦੇ ਹਨ-

"ਦਾਸ ਨੂੰ ਆਪ ਜੀ ਵਲੋਂ ਸਾਲ 1996-97-98 ਦੇ ਪਵਿੱਤਰ ਪੱਤਰ 'ਆਤਮ ਮਾਰਗ' (31) ਨਗ ਮਿਤੀ 9-9-99 ਨੂੰ ਪ੍ਰਾਪਤ ਹੋਏ। Post Office ਤੋਂ ਵਸੂਲਣ ਸਮੇਂ ਮਨ ਦਿਲੋ ਦਿਮਾਗ ਅਸ਼-ਅਸ਼ ਕਰ ਉਠਿਆ ਜਿਵੇਂ ਬੰਦੇ ਨੂੰ ਅਮੋਲਕ ਖਜ਼ਾਨੇ ਦੀ ਪ੍ਰਾਪਤੀ ਹੋ ਗਈ, ਯਕੀਨਨ ਆਤਮਾ ਪ੍ਰੇਮ ਹੁਲਾਰੇ ਵਿਚ ਝੂੰਮ ਉਠੀ। ਅਚਾਨਕ ਮੇਰੇ ਜੀਵਨ ਸਾਥਣ ਵੀ ਇਥੇ ਆਏ ਸਨ, ਬਹੁਤ ਬਹੁਤ ਸ਼ੁਕਰਾਨਾ ਕਰ ਰਹੇ ਸਨ। ਅਸਲ ਵਿਚ ਪਿਛਲੇ ਸਮੇਂ ਅਸੀਂ ਦੋ ਕੁ ਅੰਕ ਕਿਸੇ ਕੋਲੋਂ ਮੰਗ ਕੇ ਪੜ੍ਹੇ ਸਨ ਤੇ ਬਾਰ-ਬਾਰ ਪੜ੍ਹੇ ਸਨ, ਵਾਪਿਸ ਦੇਣ ਨੂੰ ਦਿਲ ਹੀ ਨਹੀਂ ਕਰਦਾ ਸੀ। ਸੋ ਕਿਹੜੇ ਸ਼ਬਦਾਂ ਦੁਆਰਾ ਆਪ ਜੀ ਦਾ ਸ਼ੁਕਰਾਨਾ ਕਰਾਂ ਜਿਨ੍ਹਾਂ ਇਸ ਨਾਚੀਜ਼ ਦੀ ਬੇਨਤੀ ਸਵੀਕਾਰ ਕਰਕੇ ਨਿਵਾਜਿਆ ਹੈ। ਹੁਣ ਸਾਡੀ ਰੂਹ ਉਡਾਰੀਆਂ ਮਾਰੇਗੀ, ਆਪ ਰਹਿਮਤ ਕਰਦੇ ਰਹਿਣਾ। ਆਪ ਜੀ ਦੇ ਅਭਿਆਸੀ ਲੇਖਾਂ ਤੇ ਲੇਖਕਾਂ ਦੀਆਂ ਰਚਨਾਵਾਂ ਕਾਬਲੇ-ਤਾਰੀਫ ਹਨ, ਜਿਉਂ-ਜਿਉਂ ਪੜ੍ਹਦੇ ਹਾਂ, ਖਾਣ ਪੀਣ ਦੀ ਸੁਧ ਹੀ ਨਹੀਂ ਰਹਿੰਦੀ ਤੇ ਜੀਅ ਕਰਦਾ ਹੈ ਕਿ ਆਦਿ ਤੋਂ ਅੰਤ ਤਕ ਭੋਗ ਪਾ ਕੇ ਹੀ ਉਠੀਏ। ਇਸ ਆਤਮ ਮਾਰਗ ਦੀ ਜਿਤਨੀ ਵੀ ਸਿਫਤ ਕੀਤੀ ਜਾਵੇ, ਥੋੜ੍ਹੀ ਹੈ। ਸੰਸਾਰ ਵਿਚ ਆਤਮ ਅਭਿਲਾਸ਼ੀਆਂ ਨੂੰ ਸੁੱਚਾ ਤੇ ਸੱਚਾ ਜੀਵਨ ਬਤੀਤ ਕਰਨ ਦੇ ਨਾਲ ਭਜਨ ਸਿਮਰਨ ਦੀ ਦਾਤ ਬਖਸ਼ਦਾ ਹੋਇਆ ਇਹ ਉਤਮ ਜਤਨ ਸੰਸਾਰ ਦਾ ਸਿਰ-ਮੋਰ ਹੈ।"

***ਆਪ ਦੇ ਚਰਨਾਂ ਦੇ ਕਿਨਕੇ***
***ਅਮਰਜੀਤ ਕੌਰ, ਯੁਗਾਂਡਾ***
***ਈਸਟ-ਅਫਰੀਕਾ***

ਇਸ ਤਰ੍ਹਾਂ ਦੇ ਪਿਆਰ ਭਰੇ ਪੱਤਰ ਸਾਨੂੰ ਮਿਲਦੇ ਹੀ ਰਹਿੰਦੇ ਹਨ ਕਿਉਂਕਿ ਤੁਹਾਡੇ ਸਾਰਿਆਂ ਦੇ ਮਨਾਂ ਵਿਚ ਪਿਆਰ ਹੈ ਇਸ ਲਈ ਅਸੀਂ ਇਸ ਮੈਗਜ਼ੀਨ ਵਿਚ ਘੱਟ ਹੀ ਕੋਈ ਚਿੱਠੀ ਛਾਪਦੇ ਹਾਂ। ਅੰਤ ਵਿਚ ਮੈਂ ਸਾਰੇ 'ਆਤਮ ਮਾਰਗ' ਪਰਿਵਾਰ ਦੇ ਮੈਂਬਰਾਂ, ਪੜ੍ਹਨ ਵਾਲਿਆਂ ਅਤੇ ਹਿਤੈਸ਼ੀਆਂ ਦਾ ਧੰਨਵਾਦ ਕਰਦਾ ਹਾਂ। ਮੇਰੇ ਅੰਦਰ ਤੀਬਰ ਲੋਚਾ ਹੈ ਕਿ ਮੈਂ ਛੇਤੀਂ ਹੀ ਸੰਗਤਾਂ ਦੇ ਦਰਸ਼ਨ ਕਰਾਂ- ਆਪਣੇ ਦੇਸ਼ ਵਿਚ ਵੀ ਅਤੇ ਵਿਦੇਸ਼ਾਂ ਵਿਚ ਵੀ। ਡਾਕਟਰਾਂ ਦੀ ਰਾਏ ਮੁਤਾਬਿਕ ਉਨ੍ਹਾਂ ਨੇ ਮੈਨੂੰ ਕਿਹਾ ਹੈ ਕਿ ਤੁਸੀਂ ਮਾਰਚ ਵਿਚ, ਦੇਸ਼-ਵਿਦੇਸ਼ ਵਿਚ ਘੁੰਮ ਸਕਦੇ ਹੋ। ਅੰਤ ਵਿਚ ਮੈਂ ਉਨ੍ਹਾਂ ਸਾਰੇ ਪ੍ਰੇਮੀਆਂ ਦਾ, ਜਿਹੜੇ ਅਮਰੀਕਾ, ਇੰਗਲੈਂਡ ਤੋਂ ਮੈਨੂੰ ਇਨ੍ਹਾਂ ਦੇਸ਼ਾਂ ਵਿਚ ਲਿਜਾ ਕੇ ਆਪਰੇਸ਼ਨ ਕਰਵਾਉਣਾ ਚਾਹੁੰਦੇ ਸਨ, ਖਾਸ ਕਰਕੇ ਸਰਦਾਰ ਸੁਖਜਿੰਦਰ ਸਿੰਘ ਖੈਹਰਾ, ਲੰਡਨ ਅਤੇ ਸਰਦਾਰ ਮਹਿੰਦਰ ਸਿੰਘ ਅਮਰੀਕਾ ਵਿਚ ਟਰਲੋਕ ਦਾ ਧੰਨਵਾਦੀ ਹਾਂ, ਜਿਨ੍ਹਾਂ ਦੇ ਟੈਲੀਫੋਨ ਮੈਨੂੰ ਐਸਕਾਰਟ ਹਾਸਪੀਟਲ ਵਿਚ ਵੀ ਆਏ ਕਿ ਤੁਸੀਂ ਆਪਰੇਸ਼ਨ ਨਾ ਕਰਾਓ ਅਸੀਂ ਡਾਕਟਰ ਲੈ ਕੇ ਪਹੁੰਚ ਰਹੇ ਹਾਂ, ਤੁਸੀਂ ਇਥੇ ਆ ਕੇ ਆਪਰੇਸ਼ਨ ਕਰਾਓ। ਤੁਹਾਡੀ ਸੇਵਾ ਵਾਸਤੇ ਅਸੀਂ ਹਾਜ਼ਰ ਹਾਂ, ਤੁਹਾਨੂੰ ਸਵਸਥ ਵੇਖਣ ਵਿਚ ਸਾਨੂੰ ਮਹਾਨ ਖੁਸ਼ੀ ਹੈ ਤੇ ਇਹ ਸੇਵਾ ਸਾਨੂੰ ਬਖਸ਼ੋ। ਇਸ ਕਰਕੇ ਤੁਸੀਂ ਸਾਰੇ ਮੈਨੂੰ ਪਰਿਵਾਰ ਵਾਂਗੂੰ ਨਜ਼ਰ ਆਉਂਦੇ ਹੋ, ਮੈਂ ਤੁਹਾਨੂੰ ਪਰਿਵਾਰ ਵਾਂਗੂੰ ਹੀ ਪਿਆਰ ਕਰਦਾ ਹਾਂ।

***ਚੇਅਰਮੈਨ***
***ਆਤਮ ਮਾਰਗ***

## ਮਹਾਂਪੁਰਸ਼ਾਂ ਦੇ ਦੀਵਾਨਾਂ ਦਾ ਪ੍ਰੋਗਰਾਮ

**ਐਤਵਾਰ** - ਸਮਾਂ ਸਵੇਰੇ 12.00 ਵਜੇ ਤੋਂ ਬਾਅਦ ਦੁਪਿਹਰ 4.00 ਵਜੇ ਤੱਕ - 7, 14, 21, 28, ਨਵੰਬਰ, ਰਤਵਾੜਾ ਸਾਹਿਬ

**ਪੂਰਨਮਾਸ਼ੀ** - 23 ਨਵੰਬਰ, ਦਿਨ ਮੰਗਲਵਾਰ ਰਤਵਾੜਾ ਸਾਹਿਬ।

**ਸੰਗਰਾਂਦ** - 16 ਨਵੰਬਰ, ਦਿਨ ਮੰਗਲਵਾਰ, ਰਤਵਾੜਾ ਸਾਹਿਬ (ਸਮਾਂ - ਦੁਪਹਿਰ 12 ਵਜੇ ਤੋਂ ਸ਼ਾਮ 4.00 ਵਜੇ ਤੱਕ)

**ਮੱਸਿਆ** - 8 ਨਵੰਬਰ, ਦਿਨ ਸੋਮਵਾਰ, ਗੁਰਦੁਆਰਾ ਈਸ਼ਰ ਪ੍ਰਕਾਸ਼, ਬਨੂੜ (ਰਾਜਪੁਰਾ) ਪਟਿਆਲਾ

(ਸਮਾਂ - ਦੁਪਹਿਰ 12 ਵਜੇ ਤੋਂ ਸ਼ਾਮ 3.30 ਤੱਕ)

**ਮਹੀਨੇ ਦਾ ਆਖਰੀ ਸ਼ਨੀਵਾਰ** - 27 ਨਵੰਬਰ, ਡੇਰਾ ਹਿਰਦਾਪੁਰ ਚੰਗਰ ਜਿਲਾ ਰੋਪੜ।

(ਸਮਾਂ ਦੁਪਹਿਰ 12 ਵਜੇ ਤੋਂ ਸ਼ਾਮ 3.30 ਤੱਕ)

**ਅੰਮ੍ਰਿਤ ਸੰਚਾਰ** - ਹਰੇਕ ਪੂਰਨਮਾਸ਼ੀ ਨੂੰ ਗੁਰਦਵਾਰਾ ਈਸ਼ਰ ਪ੍ਰਕਾਸ਼, ਰਤਵਾੜਾ ਸਾਹਿਬ ਵਿਖੇ ਦਿਨ ਦੇ 11.00 ਵਜੇ ਹੁੰਦਾ ਹੈ।

## ਵਿਸ਼ਵ ਗੁਰਮਤਿ ਰੂਹਾਨੀ ਮਿਸ਼ਨ ਚੈਰੀਟੇਬਲ ਟਰੱਸਟ ਦੇ ਬਾਨੀ ਤੇ ਮੁਖੀ
## ਸੰਤ ਵਰਿਆਮ ਸਿੰਘ ਜੀ ਵਲੋਂ

# ਲਿਖਤ ਅਤੇ ਪ੍ਰਕਾਸ਼ਿਤ ਪੁਸਤਕਾਂ

ਇਹ ਪੁਸਤਕਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਗੂੜ੍ਹ ਸਿਧਾਂਤਾਂ ਨੂੰ ਭਲੀਭਾਂਤ ਨਿਖਾਰ ਕੇ ਪੇਸ਼ ਕਰਦੀਆਂ ਹਨ। ਇਨ੍ਹਾਂ ਵਿਚ ਨਾਮ, ਸੇਵਾ ਤੇ ਸਿਮਰਨ ਦੀਆਂ ਜੁਗਤੀਆਂ ਨੂੰ ਜਨ ਸਾਧਾਰਣ ਦੀ ਬੋਲੀ ਵਿਚ ਅੰਕਿਤ ਕੀਤਾ ਗਿਆ ਹੈ ਜੋ ਹਰ ਗੁਰਸਿੱਖ ਜਗਿਆਸੂ ਲਈ ਅਮੋਲਕ ਖਜ਼ਾਨਾ ਹੈ। ਆਤਮਕ ਸੁੱਖ-ਸ਼ਾਂਤੀ ਲਈ ਇਨ੍ਹਾਂ ਨੂੰ ਪ੍ਰਾਪਤ ਕਰਕੇ ਆਪ ਪੜ੍ਹੋ ਅਤੇ ਹੋਰਨਾਂ ਨੂੰ ਪੜ੍ਹਾਓ।

## ਪੰਜਾਬੀ

| | |
|---|---|
| 1. ਸੁਰਤਿ ਸਬਦਿ ਮਾਰਗ | ਭੇਟਾ 50/- |
| 2. ਕਿਵ ਕੂੜੈ ਤੁਟੈ ਪਾਲਿ | ਭੇਟਾ 50/- |
| 3. ਬਾਤ ਅਗੰਮ ਕੀ - ਸੱਤ ਭਾਗਾਂ ਵਿਚ | ਭੇਟਾ 155/- |
| 4. ਕਿਵ ਸਚਿਆਰਾ ਹੋਈਐ - ਭਾਗ ਪਹਿਲਾ | ਭੇਟਾ 30/- |
| 5. ਕਿਵ ਸਚਿਆਰਾ ਹੋਈਐ - ਭਾਗ ਦੂਜਾ | ਭੇਟਾ 60/- |
| 6. ਕਿਵ ਸਚਿਆਰਾ ਹੋਈਐ - ਭਾਗ ਤੀਜਾ | ਭੇਟਾ 80/- |
| 7. ਹੋਵੈ ਅਨੰਦੁ ਘਣਾ | ਭੇਟਾ 25/- |
| 8. ਚਉਥੈ ਪਹਰਿ ਸਬਾਹ ਕੈ | ਭੇਟਾ 55/- |
| 9. ਸੁਰਤਿਆਂ ਉਪਜੈ ਚਾਉ | ਭੇਟਾ 40/- |
| 10. ਬਾਬਾਣੀਆਂ ਕਹਾਣੀਆਂ | ਭੇਟਾ 50/- |
| 11. ਅਗੰਮ ਅਗੋਚਰ ਦਾ ਮਾਰਗ | ਭੇਟਾ 60/- |
| 12. ਪੁਰਾਤਨ ਟੀਕਾ - ਜਪੁਜੀ ਸਾਹਿਬ | ਭੇਟਾ 10/- |
| 13. ਅਮਰ ਜੋਤਾਂ | ਭੇਟਾ 15/- |
| 14. ਸਰਬ ਪ੍ਰਿਅ ਗੁਰੂ ਗੋਬਿੰਦ ਸਿੰਘ | ਭੇਟਾ 10/- |
| 15. ਅੰਮ੍ਰਿਤ ਫੁਹਾਰ | ਭੇਟਾ 10/- |

ਉਪਰੋਕਤ ਪੁਸਤਕਾਂ ਦੀਵਾਨ ਸਮੇਂ ਸਟਾਲ ਤੋਂ, ਜਾਂ ਹਰ ਰੋਜ਼ ਦਫਤਰ 'ਆਤਮ ਮਾਰਗ' ਅਤੇ 'ਰਤਵਾੜਾ ਸਾਹਿਬ' ਤੋਂ ਨਕਦ ਭੇਟਾ ਦੇ ਕੇ ਲੈ ਸਕਦੇ ਹੋ ਜਾਂ M.O./ Bank Draft ਭੇਜ ਕੇ ਡਾਕ ਰਾਹੀਂ ਮੰਗਵਾ ਸਕਦੇ ਹੋ। ਥੋੜ੍ਹੀਆਂ ਪੁਸਤਕਾਂ ਲੈਣ ਲਈ 25/- ਅਤੇ ਸਾਰਾ ਸੈਟ ਲੈਣ ਲਈ 50/- ਰੁ: ਡਾਕ ਖਰਚ ਵੀ ਭੇਜਣ ਦੀ ਕ੍ਰਿਪਾਲਤਾ ਕਰੋ ਜੀ।


**-: ਮਿਲਣ ਦਾ ਪਤਾ : -**
**ਵਿਸ਼ਵ ਗੁਰਮਤਿ ਰੂਹਾਨੀ ਮਿਸ਼ਨ ਚੈਰੀਟੇਬਲ ਟਰੱਸਟ**
(ਪਬਲੀਕੇਸ਼ਨ ਬਰਾਂਚ)
ਕੋਠੀ ਨੰਬਰ 1782, ਫੇਜ਼ 3ਬੀ2,
ਐਸ. ਏ. ਐਸ ਨਗਰ,
ਮੋਹਾਲੀ - 160055 (ਪੰਜਾਬ)
(ਟੈਲੀਫੋਨ) : (0172) 220972, ਫੈਕਸ - 677697


## ਹਿੰਦੀ

| | |
|---|---|
| 1. ਕਿਵ ਕੂੜੈ ਤੁਟੈ ਪਾਲਿ | ਭੇਟਾ 35/- |
| 2. ਬਾਤ ਅਗੰਮ ਕੀ - ਸੱਤ ਭਾਗਾਂ ਵਿਚ | ਭੇਟਾ 235/- |
| 3. ਕਿਵ ਸਚਿਆਰਾ ਹੋਈਐ - ਭਾਗ ਪਹਿਲਾ | ਭੇਟਾ 35/- |
| 4. ਕਿਵ ਸਚਿਆਰਾ ਹੋਈਐ - ਭਾਗ ਦੂਜਾ | ਭੇਟਾ 65/- |
| 5. ਸੁਰਤਿਆ ਉਪਜੈ ਚਾਉ ॥ | ਭੇਟਾ 45/- |
| 6. ਹੋਵੈ ਅਨੰਦੁ ਘਣਾ | ਭੇਟਾ 30/- |
| 7. ਸੁਰਤਿ ਸਬਦਿ ਮਾਰਗ | ਭੇਟਾ 70/- |
| 8. ਅਮਰ ਜੋਤਾਂ | ਭੇਟਾ 15/- |
| 9. ਬਾਬਾਣੀਆਂ ਕਹਾਣੀਆਂ | ਭੇਟਾ 50/- |
| 10. ਸਰਬ ਪ੍ਰਿਅ ਗੁਰੂ ਗੋਬਿੰਦ ਸਿੰਘ | ਭੇਟਾ 10/- |
| 11. ਅੰਮ੍ਰਿਤ ਫੁਹਾਰ | ਭੇਟਾ 10/- |
| 12. ਅਗੰਮ ਅਗੋਚਰ ਦਾ ਮਾਰਗ | ਭੇਟਾ 70/- |
| 13. ਪੁਰਾਤਨ ਟੀਕਾ - ਜਪੁਜੀ ਸਾਹਿਬ | ਭੇਟਾ 10/- |
| 14. ਚਉਥੈ ਪਹਰਿ ਸਬਾਹ ਕੈ | ਭੇਟਾ 60/- |

## English

| | |
|---|---|
| 1. BAISAKHI | Rs. 5/- |
| 2. HOW REND THE VEIL OF UNTRUTH | Rs. 70/-<br>US$ 10 |
| 3. DISCOURSES ON THE BEYOND (Part I) | Rs 50/-<br>US$ 5 |
| 4. DISCOURSES ON THE BEYOND (Part II) | Rs. 50/-<br>US$ 5<br>£ 3 |
| 5. THE WAY TO THE IMPERCEPTIBLE | RS. 80/-<br>US$ 10 |
| 6. The Lights Immortal | Rs. 20/-<br>US$ 2<br>£ 1 |
| 7. Transcendental Bliss | Rs. 70/-<br>US$ 10<br>£ 5 |
| 8. The Dawn of Khalsa Ideals | RS. 10/-<br>US$ 2<br>£ 1 |
| 9. How to know Thy Real Self (Part I) | RS. 70/-<br>US$ 10 |

ਸੂਰਜ ਦੀ ਤਪਸ਼ ਤੋਂ ਬਚਾਉਣ ਲਈ ਗੁਰੂ ਨਾਨਕ ਦੇਵ ਜੀ
ਦੇ ਮੁੱਖ ਤੇ ਸਰਪ ਛਾਇਆ ਕਰ ਰਿਹਾ ਹੈ।

ਗੁਰੂ ਨਾਨਕ ਦੇਵ ਜੀ ਲੰਗਰ ਤਿਆਰ ਕਰਕੇ
ਭੁੱਖੇ ਸਾਧੂਆਂ ਨੂੰ ਛਕਾ ਰਹੇ ਹਨ।

ਵੈਦ ਹਰਦਾਸ ਜੀ ਗੁਰੂ ਨਾਨਕ ਦੇਵ ਜੀ ਦੇ ਸਵਸਥ ਨੂੰ ਠੀਕ
ਕਰਨ ਲਈ ਪਲੰਘ ਤੇ ਬੈਠੇ ਹਨ।

ਸ੍ਰੀ ਗੁਰੂ ਨਾਨਕ ਦੇਵ ਜੀ ਪੰਡਤ ਨੂੰ ਸੱਚ ਦਾ ਜਨੇਊ
ਪਹਿਨਣ ਦਾ ਉਪਦੇਸ਼ ਕਰ ਰਹੇ ਹਨ।

ਔਰੰਗਜ਼ੇਬ ਦੇ ਜ਼ੁਲਮ ਤੋਂ ਤੰਗ ਆ ਕੇ ਕਸ਼ਮੀਰੀ ਪੰਡਤ ਸ੍ਰੀ ਗੁਰੂ ਤੇਗ ਬਹਾਦਰ
ਜੀ ਪਾਸ ਧਰਮ ਦੀ ਰੱਖਿਆ ਲਈ ਫਰਿਆਦ ਕਰ ਰਹੇ ਹਨ।

ਤਿਲਕ ਜੰਞੂ ਰਾਖਾ ਪ੍ਰਭ ਤਾਕਾ॥
ਕੀਨੋ ਬਡੋ ਕਲੂ ਮਹਿ ਸਾਕਾ॥

ਤਿਲਕ ਜੰਞੂ ਰਾਖਾ ਪ੍ਰਭ ਤਾਕਾ॥
ਕੀਨੋ ਬਡੋ ਕਲੂ ਮਹਿ ਸਾਕਾ॥

ਭਾਈ ਮੱਖਣਸ਼ਾਹ ਲੁਬਾਣਾ ਡੁੱਬਦਾ ਜਹਾਜ਼ ਪਾਰ ਲੱਗਣ ਤੇ ਸ਼ੁਕਰਾਨੇ ਵਜੋਂ
ਗੁਰੂ ਤੇਗ ਬਹਾਦਰ ਜੀ ਨੂੰ ਮੋਹਰਾਂ ਭੇਟਾ ਕਰਦੇ ਹੋਏ।

# Life Members of ATAM MARG

## ਆਤਮ ਮਾਰਗ ਦੇ ਲਾਈਫ-ਮੈਂਬਰ ਜਿਨ੍ਹਾਂ ਨੇ ਸਤਿਗੁਰੂ ਜੀ ਦੀ ਬਖਸ਼ਿਸ਼ ਅਤੇ ਮਹਾਂਪੁਰਸ਼ਾਂ ਦੀ ਪ੍ਰਸੰਨਤਾ ਪ੍ਰਾਪਤ ਕੀਤੀਅਤੇ ਆਤਮ ਮਾਰਗ ਦੀ ਨਿਰੰਤਰਤਾ ਵਿਚ ਯੋਗਦਾਨ ਪਾਇਆ।

ML.1- **JOGINDER SINGH**
VILL. KAJHERI, CHD.

ML.2- **JOGINDER SINGH MAAN**
H.NO. 1038/2, SECTOR 39-B,CHD.

ML.3- **GURPARTAP SINGH SODHI**
H.NO. 1181, SECTOR 37-B, CHD.

ML.4- **IQBAL SINGH BRAR**
H.NO. 327, SEC-38-A, CHD.

ML.5- **PRITAM SINGH JAWANDA**
H.NO. 615, PHASE-6, MOHALI

ML.6- **GURU NANAK LIBRARY**
NEW DELHI-110029

ML.7- **RANJIT SINGH & SONS**
GADARPUR, UDHAM SINGH NAGAR

ML.8- **SANTOKH SINGH**
BALACHAUR, NAWAN SHAHR

ML.9- **JASMER SINGH GILL**
NEW DELHI

ML.11- **MANMOHAN SINGH**
K.NO. 1570, MOHALI

ML.12- **SANT BAREILLY WALE**
SHEMSHERPURA, PAONTA SAHIB

ML.13- **CHARANJIT KAUR**
VPO. KAJRI, SHAHJAHANPUR

ML.14- **SOHAN SINGH RANDHAWA**
DEFENCE COLONY, AMRITSAR

ML.16- **JASPAL SINGH SDO**
URBAN ESTATE, PATIALA

ML.17- **SHAMMI KAUR**
KAROL BAGH, NEW DELHI

ML.18- **GURDEV KAUR**
PREET COLONY, ST. NO. 4, ROPAR

ML.19- **M/S SEMBHI GURBACHAN SINGH**,
MUMBAI (MAHA.)

ML.20- **TARSEM S. ASSI**
CHANDIVALI, MUMBAI

ML.21- **JAGIR SINGH**
PIARA SINGH COLONY, ROPAR

ML.22- **BALBIR SINGH BALLI**
NEW DELHI-110005

ML.25- **RAGHBIR SINGH**
MUMBAI.

ML.26- **ER. K.L SINGLA (S.D.O)**
RAJPURA, DISTT. PATIALA

ML.27- **NANAK CHAND BHAMBRI**
MUMBAI

ML.28- **TARA SINGH BAINS**
VPO. KULTHAM, NAWAN SHAHR

ML.29- **BHAJAN SINGH (CDR.)**
NEW MUMBAI

ML.30- **JASWANT SINGH**
2068/1, SECTOR-47C, CHD.

ML.31- **MEWA SINGH**
288, PHASE-4, MOHALI

ML.32 **HARKANWAL SINGH**
PANJOLA, FATEHGARH SAHIB

ML.34 **GURMINDER SINGH**
SIMBLI, HOSHIARPUR

ML.35- **MANJIT SINGH GREWAL**
VPO. BHAINI SALOO, LUDHIANA

ML.37- **SURJIT SINGH BAMRAH**
122, AJIT NAGAR, AMRITSAR

ML.38- **SUKHDEV SINGH BAMRAH**
AMRITSAR

ML.39- **DARSHAN LAL JI**,
AMRITSAR

ML.40- **MALKEET SINGH**
LUDHIANA

ML.41-**BACHITTER SINGH JANJUHA**
MULUND COLONY, MUMBAI

ML.42- **K.S BRAR (XEN)**
H.NO. 1, PHASE-9, MOHALI

ML.43- **BHAG SINGH**
STOVE WALE, VILL.MOHALI.

ML.44- **JASKARAN SINGH**
MALERKOTLA.

ML.45, **B.S SAINI**, BHUPINDER NAGAR, PATIALA

ML.46-**HARBANS SINGH**,
VPO. CHAK RAMU, N. SHAHR

ML.47-**GURDEV SINGH**
JAWADI, MODEL TOWN, Ldh.

ML.48-**GURDWARA SAHIB**
DHUBRI (ASSAM)

ML.49, **RAJWANT SINGH BAL**
RANJIT AVENUE, AMRITSAR

ML.50-L- **CHARANJIT KAUR**
DALHOUSIE (H.P)

ML. 51-L, **H.S SETHI**, 2/18 SNEH ANDHERI WEST, MUMBAI

ML.52-**JASBIR SINGH**
VPO. BHOJEMAJRA, ROPAR

ML.53-**HARMEET SINGH**
MULUND (W), MUMBAI

ML.54-**KASHMIR SINGH**
THANE.

ML.55-**GURPREET SINGH MAAN**
MUMBAI.

ML.56-**HARJINDER SINGH DALAM**
MULUND COLONY, MUMBAI

ML.57-**RAKHA SINGH**,
32/4, PAWAI CHOWK, MUMBAI

ML. 58-**MOHINDER SINGH**
DURGAH ROAD, MUMBAI

ML. 59-**BAKHSHISH SINGH BEDI**
BHANDUP (W), MUMBAI

ML. 60-**JASWANT SINGH VASHIST**,
BHANDUP, MUMBAI

ML. 61- **MOHINDER SINGH**
BHANDUP, MUMBAI

ML. 62- **GURU NANAK COMPOSSER WORKS,** MUMBAI

ML. 63- **BALBIR KAUR**,
NANGAL TOWNSHIP, ROPAR

ML. 64- **BHUPINDER SINGH**
MUMBAI

ML. 65- **SAHIB SINGH**
L.B.S MARG, MULUND, MUMBAI

ML. 66- **AMAR MECH. WORKS**
LAKE ROAD, BHANDUP, MUMBAI

ML.67- **HARBHAJAN SINGH**
ROHTAK ROAD, NEW DELHI

ML.68-**JASPAL SINGH BHAHRAMEWA**
MULUND COLONY, MUMBAI

ML. 69- **KABERWAL INDUSTRY**
TALKIES, MULAND, MUMBAI

ML. 72- **RAMINDERBIR SINGH KOHLI**
MULUND COLONY, MUMBAI

ML. 73- **AMRIK SINGH MATHAROO**
KALYAN (H), MUMBAI

ML. 74- **HARINDER SINGH**
ANDHERI (W), MUMBAI

ML. 75- **SAT GURU ENGG.**
THANE

ML.76- **SURINDER SINGH MINHAS**
MULUND COLONY, MUMBAI

ML. 77- **SUKHWANT SINGH**
DISTT. SANGRUR

ML. 78- **JARNAIL SINGH**
KHAMANO,FATEHGARH SAHIB

ML. 79- **REETA W/O SURINDER SINGH**
VILL. DANDIAN, HOSHIARPUR

ML. 80- **KUNDAN SINGH REHAL**
SOCIETY, PANCHDAKAD,THANE

ML. 81- **PRITPAL SINGH**,
NEAR SAINATH MANDIR,THANE

ML. 82- **RULDEV SINGH**
DISTT. NAINITAL (U.P)

ML. 83-L **SEWA SINGH**
JALANDHAR

ML. 84- **INDER SINGH SEWADAR (DR.)**
SUBHASH NAGAR, NEW DELHI

ML. 85- **PARKASH KAUR**
MULUND COLONY, MUMBAI

ML. 86- **OBEROI JAGMOHAN**
G.T.B NAGAR, MUMBAI

ML. 87- **PIARA SINGH (PBI. HOTEL)**
NASIK (MAH.)

ML. 88- **BEANT SINGH**
UDHAM SINGH NAGAR

ML. 89- **NEELAM MALHOTRA**
H.NO. 3364/2, SEC-40, CHD.

ML. 90- **UPKAR SINGH**
AMRITSAR (PB.)

ML. 91- **NIRBHAI SINGH MUNDRA**
VPO. KAJHERI, CHD.

ML. 92- **RAGHUBIR SINGH**
THANE (MAHA.)

ML. 93- **TARLOK SINGH**
MAJIWADA, THANE

ML. 94- **DALTUR SINGH BAMRAH**
THANE

ML. 95-L **JAGTAR SINGH DADYAL**
KOLABA ROAD,THANE (W),

ML. 96- **NIRMAL SINGH SAPRA**
MUMBAI

ML. 97- **KULWANT SINGH**
THANE

ML. 98- **TARA SINGH NAGPAL**
BANDRA, MUMBAI

ML. 99- **PARAMJIT SINGH**
NEW DELHI

ML. 100- **BEANT SINGH**
NOORPUR BEDI, ROPAR

ML. 101- **AVTAR SINGH**
CALCUTTA

ML. 102- **MANJIT SINGH GREWAL**
VILL. BHAINI SALLU, LUDHIANA

ML. 103- **DHANWANT SINGH**
DELHI

ML. 104- **JAGDEEP SINGH**
VILL. CHEHLAN, LUDHIANA

ML. 105- **MANJIT SINGH**
VPO. JARAG, LUDHIANA

ML. 106- **PREM SINGH**
IND. AREA-65, PH-1, CHD.

ML. 107- **PARGAT SINGH**
H.NO. 518/3, DISTT. JALANDHAR

ML.. 108- **SOHAN SINGH**
SEC-38-C, CHD.

ML. 109- **H.S SANDHU**,
DEHRADUN RAOD RISHIKESH

ML. 110- **SATINDERPAL SINGH AHUJA**
COLABA, MUMBAI

ML. 111- **K.S GILL (RETD.)**
VPO. ADHOYA, AMBALA

ML. 112- **JASWANT SINGH**
H.NO. 1004, SEC-41-B, CHD.

ML.. 113- **BHUPINDER SINGH VIRDI**
MUMBAI

ML. 114- **SURJIT SINGH MASTER**
H.NO. 2949, SEC-47-C, CHD.

ML. 115- **RANJIT SINGH SAINI**
H.NO. 44, BADHERI, CHD.

ML. 116- **B.S MANN**
VILL. GODANA, KAPURTHALA

ML. 117- **JAYDEEP TRANSPORT**
MUMBAI

ML. 118- **HARJIT KAUR (DR.)**
PATIALA

ML. 119- **MANMOHAN SINGH**
NEW DELHI

ML. 120- **DARSHAN SINGH**
KISHANGANJ, DELHI.

ML. 121- **RAMANDEEP KAUR**
MORINDA.

ML. 122 - **SARABJIT SINGH**
DISTT. LUDHIANA

ML. 123- **SITAL SINGH**
SCF-36, PHASE-3B2, MOHALI

ML. 124 - **CALCUTTA TRAILORS ASSOCIATION**
CALCUTTA

ML. 125- **SARWAN SINGH**
MAMINPUR, CALCUTTA

ML. 126 - **RAJINDER SINGH**
CALCUTTA

ML. 127- **HARJINDER SINGH LOONA**
MANDI DABWALI, SIRSA

ML. 128- **SURJIT SINGH**
NEW DELHI-110019

ML. 129- **JASWINDER SINGH CHEEMA**
PATIALA

ML. 130- **G.L. KALRA (DR.)**
NEW DELHI

ML.131- **SATNAM SINGH**
SEC-26, CHD.

ML.132- **HARVINDER SINGH**
H.NO. 2167, SEC-44-C, CHD.

ML. 133- **GURMUKH SINGH**
H.NO. 24, VPO. BADHERI,CHD.

ML. 134- **JASWANT SINGH BHARA**
MUMBAI

ML. 135- **HARPAL SINGH GUPTA**
KURLA ROAD, MUMBAI

ML. 136- **LAKHBIR SINGH**
(MUNICIPAI COUNCELLOR)
KHANNA.

ML. 137- **KULWANT SINGH MATHARU**
MUMBAI

ML. 138- **SHREE WAHEGURU TRANSPORT**
MUMBAI

ML. 139- **PARMINDER KAUR PARMAR**
PHAGWARA

## ਵਿਸ਼ੇਸ਼ ਸੂਚਨਾ

ਆਪ ਸਭ ਪਾਠਕਾਂ ਨੂੰ ਸੂਚਿਤ ਕੀਤਾ ਜਾਂਦਾ ਹੈ ਕਿ ਦਫਤਰ 'ਆਤਮ ਮਾਰਗ' ਕੋਠੀ ਨੰ: 1782 ਫੇਸ 3ਬੀ2 ਮੋਹਾਲੀ ਤੋਂ ਬਦਲ ਕੇ ਰਤਵਾੜਾ ਸਾਹਿਬ ਜਾ ਰਿਹਾ ਹੈ। 'ਆਤਮ ਮਾਰਗ' ਸਬੰਧੀ ਕੋਈ ਵੀ ਪੱਤਰ ਵਿਹਾਰ ਰਤਵਾੜਾ ਸਾਹਿਬ ਦੇ ਪਤੇ ਤੇ ਹੀ ਕੀਤਾ ਜਾਵੇ।

**ਪੱਤਰ ਵਿਹਾਰ ਲਈ ਪਤਾ –**

ਦਫਤਰ 'ਆਤਮ ਮਾਰਗ'
ਗੁਰਦੁਆਰਾ ਈਸ਼ਰ ਪ੍ਰਕਾਸ਼, ਰਤਵਾੜਾ ਸਾਹਿਬ
ਡਾਕ : ਮੁਲਾਂਪੁਰ ਗਰੀਬਦਾਸ
ਜ਼ਿਲਾ – ਰੋਪੜ

**ਚੰਦੇ ਭੇਜਣ ਲਈ ਪਤਾ –**

ਵਿਸ਼ਵ ਗੁਰਮਤਿ ਰੂਹਾਨੀ ਮਿਸ਼ਨ ਚੈਰੀਟੇਬਲ ਟਰੱਸਟ
ਕੋਠੀ ਨੰ: 781, 3ਬੀ1, ਐਸ. ਏ. ਐਸ. ਮੋਹਾਲੀ

# Life Members of ATAM MARG

## ਆਤਮ ਮਾਰਗ ਦੇ ਲਾਈਫ–ਮੈਂਬਰ ਜਿਨ੍ਹਾਂ ਨੇ ਸਤਿਗੁਰੂ ਜੀ ਦੀ ਬਖਸ਼ਿਸ਼ ਅਤੇ ਮਹਾਂਪੁਰਸ਼ਾਂ ਦੀ ਪ੍ਰਸੰਨਤਾ ਪ੍ਰਾਪਤ ਕੀਤੀਅਤੇ ਆਤਮ ਮਾਰਗ ਦੀ ਨਿਰੰਤਰਤਾ ਵਿਚ ਯੋਗਦਾਨ ਪਾਇਆ।

ML.140-L **GURMAIL KAUR KANG**
VPO. SAMRALA, LUDHIANA

ML. 141- **KEWAL SINGH RANA**
BHAROMAJARA RANUAN

ML. - 142- **ANURANJAN KAUR BATH**
SARABHA NAGAR, LUDHIANA

ML. 143 **HARDEEP SINGH**
DISTT. AMRITSAR (PB.)

ML. - 144- **KULWINDER SINGH**
SAKRIA SHAHGARH PILIBHIT (U.P.)

ML. 145- **AJAY KUMAR**
RURKA KHURD, JALANDHAR (PB.)

ML.146- **KARAMJIT KAUR**
SATGURU-VEELA, PATIALA

ML.147- **NIRMAL SINGH**
VILL. KHUNIMAJRA, AMRITSAR

ML. 149- **MANJIT SINGH PRINCIPAL**
ORIENTAL COLLEGE, PATIALA

ML. 150- **RAM LAL DHIMAN**
PATIALA (PB.)

ML. 151- **DAVINDER KAUR**
SHIMLA

ML. 152- **BALJIT SINGH SEMBHI**
DOABA CITY, NAWAN SHAHR

ML. 153- **KISHAN CHAND U. RAHEJA**
MUMBAI

ML. 154- JASBIR SINGH BEDI
JALANDHAR CITY

ML. 155- **TARSEM SINGH (TEACHER)**
VPO. BHARTH, GURDASPUR

ML. - 156- **SUKHMINDER SINGH**
ABOHAR ROAD, MUKTSAR

ML. 157- **GURDEV SINGH BANSAL**
MUMBAI

ML. 158- **RAJA SINGH**
JALANDHAR ROAD, HOSHIARPUR

ML. 159- **SURINDER SINGH**
VPO. BHULA RAI, KAPURTHALA

ML. 160- **DIWAN SINGH SANDHU (DR.)**
KARTARPUR, JALANDHAR

ML. 161- **K.S SACHDEVA**
KURUKSHETRA (HARY.)

ML. 162- **MANPREET SINGH**
EKAL GADDA, AMRITSAR

ML. 163- **SATNAM SINGH**
VPO. MOULI, KAPURTHALA

ML. 164- **RANJIT SINGH LIDHAR**
JALANDHAR CITY (PB.)

ML. 165- **JEET SINGH LAMBA**
H.NO. 34, SEC 28-A, CHD.

ML. 166- **H.S DHANJAL**
BARODA (GUJARAT)

ML. 167- **J.S SANDHU**
MALAD (W), MUMBAI

ML. 168- **BALJIT SINGH BAIDWAN**
KUMBRA, ROPAR

ML. 169- **HARJINDER SINGH KALER**
AMBALA CANT.

ML. 171- **DALIP SINGH**
RAJPURA, PATIALA

ML. - 172 **JAGDEV SINGH BHULLAR** BARA SIRHIND, FATEHGARH SAHIB

ML. - 173- **SUKHPAL SINGH**
DISTT. LAKHIMPUR KHIRI

ML. 174- **BALJIT SINGH RAI**
VILL. RANIPUR, LAKHIMPUR KHIRI

ML. 175- **JARNAIL SINGH GILL**
# 3105, PH-7, MOHALI

ML. 176-L **SARWAN SINGH CHATHA**
VPO. GARHA, JALANDHAR

ML. 177- **JOGA SINGH**
THANE (MAH.)

ML. 178- **KULDEEP SINGH SURI**
CHANDNI CHOWK, DELHI

ML. 179-L **DIWAN SINGH**
DISTT. UDHAM SINGH NAGAR (U.P)

ML. 180-L **PRITPAL SINGH MASTER**
GARHI INDERJIT, LUDHIANA

ML. 181- **KULDEEP SINGH**
NEW DELHI-110029

ML. 182- **TAJINDER SINGH**
RAJPURA TOWN

ML. 183- **JAGBIR SINGH**
H.NO. 1475, PH-10, MOHALI

ML. 184- **JAGJIT SINGH**
DISTT. PALAMAU (BIHAR)

ML. 185- **KARTAR SINGH (DR.)**
VPO. CHHAT, PATIALA (PB.)

ML. 186- **TARLOCHAN SINGH**
MIANPUR CHANGER, ROPAR

ML. 187- **BALJIT SINGH**
TEH.&DISTT. JALANDHAR (PB.)

ML. 188- **ONKAR SINGH**
TEH.&DISTT. HUSHIARPUR (PB.)

ML. 189- **PIARA SINGH DHANOTA**
DISTT. HOSHIARPUR (PB.)

ML. 190- **IQBAL SINGH (DR.)**
# 1728, PH- 3B2, MOHALI

MEM.No. - 191-L
BABA GURBUX SINGH
GURDWARA NANAKSAR
NAHUDEI MALSIAN ROAD
NAKODAR
DISTT. JALANDHAR (PB.)

MEM.No. - 192-L
MAHANT MADANJIT SINGH JI
NIRMAL DERA BABA SEWA
SINGH JI
VPO. DHALETA
TEH. PHILLAUR
DISTT. JALANDHAR (PB.)

MEM.No. - 193-L
DHARAM PAL SINGH
SCF. 520, MOTOR MARKET
MANIMAJARA, CHD.

MEM.No. - 194-L
BHULLA SINGH PARMAR
VILL. SAIDKHERI
PO. SURON
TEH. RAJPURA
DISTT. PATIALA (PB.)

MEM.No. - 195-L
JAGDISH KAUR
W/O TARSEM SINGH
C/O PANNU S.T.D
QADIAN
DISTT. GURDASPUR (PB.)

MEM.No. - 196-L
GOPAL SINGH
VPO. PHOLRIWAL
DISTT. JALANDHAR (PB.)
144022

MEM.No. - 197-L
HARNEK SINGH
S/O BALBIR SINGH
VPO. PHOLRIWALA
DISTT. JALANDHAR (PB.)

MEM.No. - 198-L
JASWANT SINGH SACHDEVA
H.NO. 3367
SECTOR 46-C, CHD.

MEM.No. - 199-L
GURMEET SINGH
H.NO. 481/A
SECTOR 61
CHANDIGARH

MEM.No. - 200-L
BALDEV SINGH DHILLON
VILL. DUGRI
PO. RAHIMPUR
DISTT. JALANDHAR (PB.)

MEM.No. - 201-L
MANOHAR SINGH
H.NO. 355
PHASE-1, MOHALI

MEM.No. - 202-L
DARSHAN SINGH
NEAR H.P.C DEPOT
KOTKAPURA
DISTT. FARIDKOT (PB.)
151204

MEM.No. - 203-L
SAHIB SINGH CHEEMA
VILL. DALO MAJRA
NEAR SADHUGARH
DISTT. FATEGARH SAHIB (PB.)

MEM.No. - 204-L
JAGJIT KAUR
W/O JASWANT SINGH KHALSA
VILL. GOBINDPUR
PO. KALA SANGHIAN•
DISTT. KAPURTHALA (PB.)

MEM.No. - 205-L
G.S. SANDHU
K.NO. 2429
PHASE - 10
MOHALI

MEM.No. - 206-L

## ਵਿਸ਼ੇਸ਼ ਸੂਚਨਾ

ਆਪ ਸਭ ਪਾਠਕਾਂ ਨੂੰ ਸੂਚਿਤ ਕੀਤਾ ਜਾਂਦਾ ਹੈ ਕਿ ਦਫਤਰ 'ਆਤਮ ਮਾਰਗ' ਕੋਠੀ ਨੰ: 1782 ਫੇਸ 3ਬੀ2 ਮੋਹਾਲੀ ਤੋਂ ਬਦਲ ਕੇ ਰਤਵਾੜਾ ਸਾਹਿਬ ਜਾ ਰਿਹਾ ਹੈ। 'ਆਤਮ ਮਾਰਗ' ਸਬੰਧੀ ਕੋਈ ਵੀ ਪੱਤਰ ਵਿਹਾਰ ਰਤਵਾੜਾ ਸਾਹਿਬ ਦੇ ਪਤੇ ਤੇ ਹੀ ਕੀਤਾ ਜਾਵੇ।

**ਪੱਤਰ ਵਿਹਾਰ ਲਈ ਪਤਾ –**

ਦਫਤਰ 'ਆਤਮ ਮਾਰਗ'
ਗੁਰਦੁਆਰਾ ਈਸ਼ਰ ਪ੍ਰਕਾਸ਼, ਰਤਵਾੜਾ ਸਾਹਿਬ
ਡਾਕ : ਮੁਲਾਂਪੁਰ ਗਰੀਬਦਾਸ
ਜ਼ਿਲਾ – ਰੋਪੜ

**ਚੰਦੇ ਭੇਜਣ ਲਈ ਪਤਾ –**

ਵਿਸ਼ਵ ਗੁਰਮਤਿ ਰੂਹਾਨੀ ਮਿਸ਼ਨ ਚੈਰੀਟੇਬਲ ਟਰੱਸਟ
ਕੋਠੀ ਨੰ: 781, 3ਬੀ1, ਐਸ. ਏ. ਐਸ. ਮੋਹਾਲੀ